# ਔਰਤ ਦਾ ਦੁਖਾਂਤ

ਸੁਖਦੇਵ ਸਿੰਘ ਚੁੰਨੀ

ਪ੍ਰਕਾਸ਼ਕ :
ਸਾਹਿਬ ਪ੍ਰਕਾਸ਼ਨ
ਪਿੰਡ ਅਤੇ ਡਾਕ. ਸ਼੍ਰੀ ਭੈਣੀ ਸਾਹਿਬ,
ਤਹਿ ਅਤੇ ਜ਼ਿਲ੍ਹਾ ਲੁਧਿਆਣਾ (ਪੰਜਾਬ)

# AURAT DA DUKHANT

(Articles)

**Sukhdev Singh Chuini**
105, VPO Shri Bhaini Sahib,
Teh. & Distt. Ludhiana-141126,
Punjab (INDIA)
E-mail : sukhdevvirasat@gmail.com
(M) 98721-74229, 87288-92522
Facebook : www.facebook.com/sukhdev singh



ਪਹਿਲਾ ਐਡੀਸ਼ਨ : 2017

ਕੀਮਤ : 120 ਰੁਪਏ

ਪ੍ਰਕਾਸ਼ਕ :
ਸਾਹਿਬ ਪ੍ਰਕਾਸ਼ਨ
ਪਿੰਡ ਅਤੇ ਡਾਕ. ਸ਼੍ਰੀ ਭੈਣੀ ਸਾਹਿਬ,
ਤਹਿ ਅਤੇ ਜ਼ਿਲ੍ਹਾ ਲੁਧਿਆਣਾ (ਪੰਜਾਬ)
ਮੋ: 98721-74229, 87288-92522
E-mail : sukhdevvirasat@gmail.com

ਛਾਪਕ :
ਆਈਕੋਨ ਪ੍ਰਿੰਟਰਜ਼, ਲੁਧਿਆਣਾ
98724-04050, 95927-95925

---


ਸਮਰਪਣ
ਸਮਾਜ ਦੀਆਂ ਉਹਨਾਂ
ਔਰਤਾਂ ਨੂੰ ਜਿਹਨਾਂ ਨੇ
ਇਹ ਦੁਖਾਂਤ ਝੱਲਿਆ

# ਤਤਕਰਾ

# ਜਾਣ-ਪਛਾਣ

ਹਰ ਲੇਖਕ ਦੀ ਸੋਚ ਪ੍ਰਗਤੀਸ਼ੀਲ ਸਦਾਚਾਰ ਤੇ ਸੱਚੀ ਸੁੱਚੀ ਹੋਣੀ ਬਹੁਤ ਲਾਜ਼ਮੀ ਹੈ। ਸਰਬ ਸਾਂਝੀ ਸੋਚ ਵਾਲਾ ਲੇਖਕ ਸਫਲਤਾ ਦੀ ਮੰਜ਼ਲ ਵੱਲ ਵਧ ਸਕਦਾ ਹੈ। ਲੇਖਕ ਦੇ ਮਨ ਵਿੱਚ ਸਮਾਜਿਕ ਬੁਰਿਆਈਆਂ ਪ੍ਰਤੀ ਦਰਦ ਤੇ ਗਰੀਬਾਂ ਪ੍ਰਤੀ ਦਇਆ ਹੋਣੀ ਜ਼ਰੂਰੀ ਹੈ। ਵੈਸੇ ਤਾਂ ਪੰਜਾਬੀ ਮਾਂ ਬੋਲੀ ਨਾਲ ਜੁੜੇ ਅਨੇਕਾਂ ਲੇਖਕ ਹਨ ਪਰ ਮੈਂ ਜਿਸ ਸਖਸ਼ ਦੀ ਗੱਲ ਕਰਨ ਲੱਗਾ ਹਾਂ ਉਹ ਚੰਗਾ ਲੇਖਕ ਵੀ ਹੈ ਤੇ ਸੁਲਝਿਆ ਹੋਇਆ ਸਮਾਜ ਸੇਵਕ ਵੀ ਹੈ। ਕਿਸੇ ਡਿੱਗੇ ਨੂੰ ਚੁੱਕ ਕੇ ਉਠਾਉਣਾ , ਲੋੜਵੰਦ ਦੀ ਮਦਦ ਕਰਨੀ, ਆਪਣਾ ਕੰਮ ਵਿਗਾੜ ਕੇ ਦੂਸਰੇ ਦਾ ਸਵਾਰਨਾ ਉਸਦੇ ਸੁਭਾਵਿਕ ਗੁਣ ਹਨ। ਲੇਖਕ ਸ. ਸੁਖਦੇਵ ਸਿੰਘ ਦਾ ਜਨਮ 22 ਦਸੰਬਰ 1984 ਨੂੰ ਨਾਨਕੇ ਪਿੰਡ ਘਲੂ ਮਾਜਰਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਸ. ਅਵਤਾਰ ਸਿੰਘ ਦੇ ਗ੍ਰਿਹਿ ਵਿਖੇ ਮਾਤਾ ਬਲਵਿੰਦਰ ਕੌਰ ਦੀ ਕੁੱਖੋਂ ਹੋਇਆ। ਮੁਢਲੀ ਵਿੱਦਿਆ ਜੱਦੀ ਪਿੰਡ ਚੁੰਨੀ ਖੁਰਦ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਤੋਂ ਹਾਸਲ ਕੀਤੀ। ਇਹਨਾਂ ਨੇ ਪਹਿਲਾ ਆਪਣੇ ਹੀ ਪਿੰਡ ਦੇ ਕਵੀਸ਼ਰ ਸ਼੍ਰੀ ਪਾਲ ਸਿੰਘ ਜੀ ਨੂੰ ਉਸਤਾਦ ਧਾਰ ਕੇ ਆਪਣੇ ਭਰਾ ਨੂੰ ਨਾਲ ਲੈ ਕੇ ਕਵੀਸ਼ਰੀ ਕਰਨੀ ਸ਼ੁਰੂ ਕੀਤੀ । ਸੰਨ 1999 ਵਿੱਚ ਲੇਖਕ ਸ੍ਰੀ ਭੈਣੀ ਸਾਹਿਬ ਆ ਗਿਆ। ਏਥੇ ਪੰਜਾਬ ਦੇ ਪ੍ਰਸਿੱਧ ਕਵੀਸ਼ਰ ਕਾਵਿ ਭੂਸ਼ਣ ਉਸਤਾਦ ਸ. ਜੀਵਨ ਸਿੰਘ ਜੀ ਤੋਂ ਪ੍ਰਭਾਵਿਤ ਹੋ ਕੇ ਕਵਿਤਾ ਲਿਖਣ ਦੀ ਚੇਟਕ ਮਨ ਨੂੰ ਲੱਗੀ। ਆਪਣੇ ਛੋਟੇ ਵੀਰ ਸ. ਮੁਖਦੇਵ ਸਿੰਘ ਬਿੱਟੂ ਨਾਲ ਰਲਕੇ ਕਵੀਸ਼ਰੀ ਅਰੰਭ ਕਰ ਦਿੱਤੀ। ਦਾਜ, ਨਸ਼ਾ, ਭਰੂਣ ਹੱਤਿਆ, ਮਹਿੰਗਾਈ ਆਦਿਕ ਸਮਾਜਿਕ ਬੁਰਾਈਆਂ ਪ੍ਰਤੀ ਲੋਕਾਂ ਨੂੰ ਜਾਗਰੂਕ ਕਰਨ ਵਾਸਤੇ ਕਈ ਕਵਿਤਾਵਾਂ, ਲੇਖ, ਕਹਾਣੀ, ਮਿੰਨੀ ਕਹਾਣੀ, ਰੁਬਾਈ ਆਦਿਕ ਰਚਨਾਵਾਂ ਦੀ ਸਿਰਜਣਾ ਕੀਤੀ। ਇੱਕ ਪੰਧ ਲਮੇਰਾ (ਨਾਵਲ), ਸਾਗ ਵਾਲੀ ਕੁੜੀ (ਨਾਵਲ) ਤੇ ਰੌਚਕ ਕਹਾਣੀਆਂ ਜਿਵੇਂ ਫੌਜੀ, ਕਰਮ ਦੇਵ, ਲਕਸ਼ਮੀ ਮਾਤਾ, ਦਾਜ ਨਸ਼ਿਆਂ ਵਿਰੁੱਧ ਲੋਕ ਚੇਤਨਾ ਲਈ ਅਨੇਕ ਲੇਖ, ਸਮੇਂ ਸਮੇਂ ਅਨੁਸਾਰ ਮੈਗਜ਼ੀਨ ਵਰਿਆਮ ਮਾਸਿਕ, ਸਤਿਜੁਗ ਅਖਬਾਰ, ਕੌਮਾਂਤਰੀ ਪ੍ਰਦੇਸੀ, ਸੱਤ ਸਮੁੰਦਰੋਂ ਪਾਰ, ਪਹਿਰੇਦਾਰ, ਪੰਜਾਬੀ ਟ੍ਰਿਬਿਊਨ, ਜੱਗ ਬਾਣੀ, ਅਜੀਤ ਆਦਿ ਅਖਬਾਰਾਂ ਵਿੱਚ ਲੇਖਕ ਦੀਆਂ ਰਚਨਾਵਾਂ ਤੇ ਲੇਖ ਛਪ ਚੁੱਕੇ ਹਨ। ਇਸਤੋਂ ਇਲਾਵਾ ਲੇਖਕ ਪੰਜਾਬ ਰੋਡਵੇਜ਼ ਦੇ ਲੁਧਿਆਣਾ ਡੀਪੂ ਵਿੱਚ ਬਤੌਰ ਡਰਾਈਵਰ ਸਰਵਿਸ ਕਰਦਾ ਹੈ ਤੇ ਸੈਂਟਰ ਇੰਡੀਆ ਟਰੇਡ ਯੂਨੀਅਨ ਦਾ ਮੀਤ ਪ੍ਰਧਾਨ ਵੀ ਹੈ। ਪਰ ਆਪਣੀ ਡਿਊਟੀ ਸਮੇਂ ਵੀ ਲੇਖਕ ਨੇ ਕਲਮ ਦਾ ਸਾਥ ਨਹੀਂ ਤਿਆਗਿਆ। ਲੇਖਕ ਸੁਖਦੇਵ ਸਿੰਘ ਨੇ ਆਪਣੇ ਸਮੂਹ ਪਰਿਵਾਰ ਸਹਿਤ ਆਪਣੇ ਪਿਆਰੇ ਵੀਰ ਮੁਖਦੇਵ ਸਿੰਘ ਦੀ ਯਾਦ ਵਿੱਚ ਸਾਹਿਤ ਸਭਾ ਭੈਣੀ ਸਾਹਿਬ ਦੇ ਸਹਿਯੋਗ ਨਾਲ ਪੁਸਤਕ 'ਆਤਮਾ ਦੀ ਪੀੜ' ਰਿਲੀਜ਼

ਕਰਵਾਈ, ਜਿਸ ਵਿੱਚ ਲੇਖਕ ਦੀਆਂ- ਮਾਵਾਂ ਠੰਢੀਆਂ ਛਾਵਾਂ,, ਛੋਟੇ ਸਾਹਿਬਜ਼ਾਦੇ, ਦਲੇਰ ਸੂਰਮੇ, ਪ੍ਰਨਾਮ ਆਦਿ ਰਚਨਾਵਾਂ ਛਪ ਚੁੱਕੀਆਂ ਹਨ।

ਹੱਥਲੀ ਪੁਸਤਕ ਲੇਖਕ ਦੀ ਪਲੇਠੀ ਪੁਸਤਕ ਹੈ। ਇਸ ਵਿੱਚ ਬੇ-ਵਸ ਤੇ ਮਜ਼ਬੂਰ ਔਰਤਾਂ ਦੇ ਦੁਖਾਂਤ ਨੂੰ ਲੇਖਕ ਨੇ ਬਹੁਤ ਹੀ ਦਰਦ ਮਈ ਸ਼ਬਦਾਂ ਵਿੱਚ ਬਿਆਨ ਕੀਤਾ ਹੈ। ਵਾਰਤਿਕ ਸ਼ਬਦਾਵਲੀ ਖਿੱਚ ਭਰਪੂਰ ਹੈ ਤੇ ਹਰ ਪੜ੍ਹਨ ਜਾਂ ਸੁਣਨ ਵਾਲੇ ਨੂੰ ਆਪਣੇ ਵੱਲ ਖਿੱਚਦੀ ਹੈ। 'ਔਰਤ ਦਾ ਦੁਖਾਂਤ' ਨਾਮੀਂ ਵਾਰਤਿਕ ਵਿੱਚ ਮੁੰਡੇ ਤੇ ਕੁੜੀ ਵਿੱਚ ਮਾਪਿਆਂ ਵਲੋਂ ਰੱਖੇ ਜਾਂਦੇ ਵਿਤਕਰੇ, ਮੁੰਡਿਆਂ ਨੂੰ ਸਮਾਜ ਵਿੱਚ ਖੁੱਲ੍ਹ ਦੇਣੀ ਤੇ ਕੁੜੀਆਂ ਉੱਪਰ ਪਾਬੰਦੀ ਲਾਉਣੀ ਇਤਿਆਦਿਕ ਮਸਲਿਆਂ ਉੱਪਰ ਗੰਭੀਰਤਾ ਨਾਲ ਵਿਚਾਰ ਕਰਕੇ ਭਾਵਪੂਰਕ ਸ਼ਬਦਾਂ ਵਿੱਚ ਸਮਾਜ ਦੇ ਲੋਕਾਂ ਨੂੰ ਸਮਝਾਉਣ ਦਾ ਯਤਨ ਕੀਤਾ ਹੈ। 'ਔਰਤ ਦੇ ਆਚਰਨ ਨੂੰ ਠੇਸ' ਵਿੱਚ ਔਰਤ ਦਾ ਤ੍ਰਿਸਕਾਰ, ਔਰਤ ਦੀ ਬੇਇੱਜ਼ਤੀ, ਔਰਤ ਉੱਤੇ ਅੱਤਿਆਚਾਰ ਦੀ ਕਹਾਣੀ ਨੂੰ ਦਰਦਮਈ ਸ਼ਬਦਾਂ ਵਿੱਚ ਬਿਆਨ ਕੀਤਾ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਲੇਖਕ ਨੇ ਜੋ ਵੀ ਲਿਖਿਆ ਸਾਖਿਆਤ ਉਸਦੀਆਂ ਅੱਖਾਂ ਸਾਹਮਣੇ ਵਾਪਰਿਆ ਹੋਵੇ। ਇਸ ਦੁਖਾਂਤ ਨੂੰ ਲਿਖਦਿਆਂ ਲੇਖਕ ਦੀ ਕਲਮ ਤੇ ਦਿਲ ਰੋਇਆ ਹੈ। 'ਔਰਤ' ਲੇਖ ਵਿੱਚ ਧੀਆਂ ਦਾ ਕਤਲ, ਜੰਮਣ ਤੋਂ ਪਹਿਲਾਂ ਮੌਤ, ਕਲੀ ਨੂੰ ਖਿੜਣ ਤੋਂ ਪਹਿਲਾਂ ਮਧੋਲ ਦੇਣਾ, ਕੁੱਜਿਆਂ ਵਿੱਚ ਪਾ ਕੇ ਧੀਆਂ ਨੂੰ ਦਫਨ ਕਰ ਦੇਣਾ, ਨਦੀਆਂ ਨਾਲਿਆਂ ਨਹਿਰਾਂ ਆਦਿ ਵਿੱਚ ਸੁੱਟ ਦੇਣਾ ਅਤੇ ਨਾਬਾਲਗ ਲੜਕੀਆਂ ਨੂੰ ਨਸ਼ੇ ਦੀ ਲਤ ਲਾ ਕੇ ਨਰਕ ਵਿੱਚ ਧਕੇਲ ਦੇਣਾ ਆਦਿਕ ਬੁਰਿਆਈਆਂ ਬਾਰੇ ਕਵੀ ਨੇ ਸਮਾਜ ਦੇ ਲੋਕਾਂ ਨੂੰ ਆਪਣੀ ਕਲਮ ਰਾਹੀਂ ਗਹਿਰੀ ਚੋਟ ਮਾਰੀ ਹੈ।

'ਇੱਕ ਮਜ਼ਬੂਰ ਔਰਤ' ਲੇਖ ਵਿੱਚ ਕਵੀ ਮਰਦ ਪ੍ਰਧਾਨ ਸਮਾਜ ਨੂੰ ਬਦਲਣ ਵਾਸਤੇ ਔਰਤ ਨੂੰ ਆਪਣਾ ਮਨੋਬਲ ਉੱਚਾ ਕਰਨ ਵਾਸਤੇ ਪ੍ਰੇਰਨਾ ਦਿੰਦਾ ਹੈ। ਲੇਖਕ ਦਾ ਕਿਆਸ ਹੈ ਕਿ ਜੇ ਔਰਤ ਮਾਈ ਭਾਗੋ, ਝਾਂਸੀ ਦੀ ਰਾਣੀ, ਬੀਬੀ ਗੁਰਸ਼ਰਨ ਕੌਰ, ਮਾਤਾ ਇੰਦ ਕੌਰ, ਮਾਤਾ ਖੇਮ ਕੌਰ ਵਾਂਗੂ ਦਲੇਰ ਹੋ ਜਾਵੇ ਤਾਂ ਸਮਾਜ ਦੀ ਕੋਈ ਵੀ ਤਾਕਤ ਉਸਦਾ ਤ੍ਰਿਸਕਾਰ ਨਹੀਂ ਕਰ ਸਕਦੀ ਤੇ ਨਾ ਹੀ ਰਾਹ ਰੋਕ ਸਕਦੀ ਹੈ। 'ਲਾਹੋ ਮੇਰੇ ਪੁੱਤ' ਨੂੰ ਨਾਮੀਂ ਵਾਰਤਿਕ ਵਿੱਚ ਇੱਕ ਮਜ਼ਬੂਰ ਔਰਤ ਦੇ ਪੁੱਤ ਨੂੰ ਨਸ਼ਈ ਲੋਕਾਂ ਵਲੋਂ ਨਸ਼ੇ ਦੀ ਦਲਦਲ ਵਿੱਚ ਧਕੇਲ ਦਿੱਤਾ ਜਾਂਦਾ ਹੈ। ਗੱਭਰੂ ਪੁੱਤ ਦੀ ਮੌਤ ਪਿੱਛੋਂ ਕਮਲੀ ਹੋਈ ਉਸਦੀ ਮਾਂ ਐਂਬੂਲੈਂਸ ਗੱਡੀ ਨੂੰ ਵੇਖ ਕੇ ਉੱਚੀ ਉੱਚੀ ਚੌਂਕ ਵਿੱਚ ਰੌਲਾ ਪਾ ਆਖਦੀ ਹੈ-ਲਾਹੋ ਮੇਰੇ ਪੁੱਤ ਨੂੰ-ਲਾਹੋ ਮੇਰੇ ਪੁੱਤ ਨੂੰ। ਲੇਖਕ ਨੇ ਉਸ ਔਰਤ ਦੇ ਦਰਦ ਨੂੰ ਦਰਦ ਭਿੱਜੇ ਸ਼ਬਦਾਂ ਵਿੱਚ ਬਿਆਨਿਆ ਹੈ ਤੇ ਲੇਖਕ ਨੌਜਵਾਨ ਮੁੰਡੇ ਕੁੜੀਆਂ ਨੂੰ ਨਸ਼ੇ ਤੋਂ ਦੂਰ ਰਹਿਣ ਵਾਸਤੇ ਦਲੀਲਾਂ ਦਿੰਦਾ ਹੈ। 'ਮੀਡੀਆ ਅਤੇ ਔਰਤ' ਵਾਰਤਿਕ ਵਿੱਚ ਲੇਖਕ ਮੀਡੀਆ ਤੇ ਤਰਕ ਕਰਦਾ ਹੋਇਆ ਲਿਖਦਾ ਹੈ ਕਿ ਮੀਡੀਆ ਵਲੋਂ ਦਿੱਤੀ ਜਾ ਰਹੀ ਔਰਤਾਂ ਪ੍ਰਤੀ ਘਟੀਆ ਬਿਆਨਬਾਜ਼ੀ,

ਔਰਤਾਂ ਨੂੰ ਅਖਬਾਰਾਂ ਰਸਾਲਿਆਂ ਵਿੱਚ ਨੰਗੇਜ਼ ਤਸਵੀਰਾਂ ਵਜੋਂ ਪੇਸ਼ ਕਰਨਾ, ਟੀ. ਵੀ. ਤੇ ਔਰਤਾਂ ਨੂੰ ਅੱਦ ਕੱਪੜਿਆਂ ਵਿੱਚ ਨੰਗੇਜ਼ ਵਿਖਾਉਣਾ, ਜਿਸਦਾ ਸਾਡੀ ਆਉਣ ਵਾਲੀ ਪੀੜ੍ਹੀ ਤੇ ਗਲਤ ਪ੍ਰਭਾਵ ਪੈਣਾ ਪ੍ਰਤੀ ਲੇਖਕ ਚਿੰਤਾ ਗ੍ਰਸਤ ਹੋ ਕੇ ਆਪਣੀ ਕਲਮ ਰਾਹੀਂ ਫੈਸਲਾ ਦਿੰਦਾ ਹੈ ਕਿ ਇਸਤਰ੍ਹਾਂ ਦਾ ਪ੍ਰਚਾਰ-ਪ੍ਰਸਾਰ ਰੋਕਣਾ ਚਾਹੀਦਾ ਹੈ। 'ਪ੍ਰਾਪਤੀ ਦੀ ਦੌੜ ਵਿੱਚ ਸ਼ੋਸ਼ਣ ਦਾ ਸ਼ਿਕਾਰ' ਵਾਰਤਿਕ ਵਿੱਚ ਇਸਤਰੀ ਕੁਝ ਬਣਨ ਵਾਸਤੇ ਗਲਤ ਅਨਸਰਾਂ ਦੇ ਹੱਥ ਚੜ੍ਹਕੇ ਕਿਵੇਂ ਸ਼ੋਸ਼ਣ ਦਾ ਸ਼ਿਕਾਰ ਤੇ ਬਲੈਕਮੇਲ ਹੁੰਦੀ ਹੈ, ਉਹਨਾਂ ਹਾਲਤਾਂ ਨੂੰ ਲੇਖਕ ਡੂੰਘੇ ਦੁੱਖ ਵਜੋਂ ਕਲਮਬੰਦ ਕਰਦਾ ਹੈ। 'ਘਰੇਲੂ ਝਗੜੇ' ਲੇਖ ਵਿੱਚ ਟੀ. ਵੀ. ਸੀਰੀਅਲਾਂ ਵਿੱਚ ਦਿਖਾਏ ਜਾਂਦੇ ਸੱਸ ਨੂੰਹ ਦੇ ਝਗੜੇ, ਆਪਸ ਵਿੱਚ ਤੂੰ-ਤੂੰ, ਮੈਂ-ਮੈਂ ਵੇਖ ਕੇ ਸਮਾਜ ਵਿੱਚ ਰਹਿੰਦੀਆਂ ਔਰਤਾਂ ਨੂੰਹਾਂ ਦੇ ਮਨ ਵਿੱਚ ਵੀ ਭਰਮ ਪੈਦਾ ਹੁੰਦਾ ਹੈ ਅਤੇ ਘਰੇਲੂ ਜ਼ਿੰਦਗੀ ਵਿੱਚ ਵੀ ਸੱਸ ਨੂੰਹ ਨੂੰ ਵੈਰ ਭਾਵ ਨਾਲ ਵੇਖਦੀ ਹੈ ਤੇ ਨੂੰਹ ਸੱਸ ਨਾਲ ਨਫਰਤ ਕਰਦੀ ਹੈ। ਇਸ ਵਿਸ਼ੇ ਤੇ ਲੇਖਕ ਆਪਣੇ ਵਿਚਾਰ ਪ੍ਰਗਟ ਕਰਦਿਆਂ ਆਖਦਾ ਹੈ ਕਿ ਟੀ. ਵੀ. ਚੈਨਲਾਂ ਵਾਲਿਆਂ ਨੂੰ ਨੂੰਹ ਤੇ ਸੱਸ ਦੇ ਰਿਸ਼ਤੇ ਵਿੱਚ ਪਿਆਰ ਵਿਖਾਉਣਾ ਚਾਹੀਦਾ ਹੈ ਤਾਕਿ ਸਮਾਜ ਦੀਆਂ ਨੂੰਹਾਂ ਧੀਆਂ ਤੇ ਸੱਸਾਂ ਤੇ ਉਸਦਾ ਚੰਗਾ ਅਸਰ ਹੋਵੇ, ਤੇ ਨੂੰਹ ਸੱਸ ਦੇ ਰਿਸ਼ਤੇ ਵਿੱਚ ਪਿਆਰ ਭਰ ਜਾਵੇ।

ਪੁਸਤਕ ਦੇ ਖਰੜੇ ਨੂੰ ਵਾਚਦਿਆਂ ਮੈਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਜਿਵੇਂ ਇਹ ਸਾਰਾ ਕੁਝ ਲੇਖਕ ਦੀਆਂ ਅੱਖਾਂ ਸਾਹਮਣੇ ਵਾਪਰਿਆ ਹੋਵੇ। ਲੇਖਕ ਜਦੋਂ 3-8-16 ਨੂੰ ਸ੍ਰੀ ਭੈਣੀ ਸਾਹਿਬ ਆਇਆ ਤਾਂ ਮੈਨੂੰ ਫੋਨ ਕੀਤਾ। ਫੋਨ ਸੁਣਕੇ ਮੈਂ ਦੱਸੇ ਟਿਕਾਣੇ ਤੇ ਲੇਖਕ ਨੂੰ ਮਿਲਿਆ ਤਾਂ ਮੈਂ ਲੇਖਕ ਨੂੰ ਪ੍ਰਸ਼ਨ ਕੀਤਾ ਕਿ ਜੋ ਤੁਸੀਂ ਲਿਖਿਆ, ਇਸ ਤਰਾਂ ਜਾਪਦਾ ਜਿਵੇਂ ਤੁਸੀਂ ਅੱਖੀਂ ਵੇਖਿਆ ਹੋਵੇ। ਲੇਖਕ ਦਾ ਜਵਾਬ ਸੀ ਹਾਂ ਗੁਰਸੇਵਕ ਜੀ ਗੱਲ ਤੁਹਾਡੀ ਸਹੀ ਹੈ। ਹੌਕਾ ਭਰਕੇ ਲੇਖਕ ਉਦਾਸ ਹੋ ਗਿਆ। ਲੇਖਕ ਦੀ ਉਦਾਸੀ ਨੂੰ ਵੇਖਕੇ ਮੈਂ ਝੱਟ ਸਾਰੀ ਗੱਲ ਸਮਝ ਗਿਆ।

ਪੰਜਾਬੀ ਕਵਿਤਾ ਜਾਂ ਵਾਰਤਿਕ ਸਾਡੇ ਪੰਜਾਬ ਦੇ ਵਿਰਸੇ ਦਾ ਇੱਕ ਮਹੱਤਵਪੂਰਨ ਹਿੱਸਾ ਹੈ। ਲੇਖਕ ਨੇ ਲੋੜ ਅਨੁਸਾਰ ਕਿਤੇ-ਕਿਤੇ ਹਿੰਦੀ ਭਾਸ਼ਾ ਦੀ ਵਰਤੋਂ ਵੀ ਕੀਤੀ ਹੈ, ਜੋ ਕਿ ਲੋੜ ਅਨੁਸਾਰ ਜਾਇਜ਼ ਜਾਪਦੀ ਹੈ। ਲੇਖਕ ਦੀ ਸ਼ਬਦਾਵਲੀ ਬੇਦਰਦ ਲੋਕਾਂ ਦੇ ਅੰਦਰ ਦਰਦ ਪੈਦਾ ਕਰਨਯੋਗ ਹੈ। ਲੇਖਕ ਦੀ ਵਾਰਤਿਕ ਬੁਰਿਆਈ ਨੂੰ ਖਤਮ ਕਰਨ ਵਾਸਤੇ ਪ੍ਰੇਰਦੀ ਹੈ ਅਤੇ ਚੰਗਿਆਈ ਦੇ ਰਸਤੇ ਤੇ ਮਨੁੱਖ ਨੂੰ ਚੱਲਣ ਵਾਸਤੇ ਚੇਤੰਨ ਕਰਦੀ ਹੈ।

ਲੋਕ ਮਨਾਂ ਦੀਆਂ ਭਾਵਨਾਵਾਂ ਨੂੰ ਜਾਣਕੇ ਉਹਨਾਂ ਭਾਵਨਾਵਾਂ ਨੂੰ ਸ਼ਬਦਾਂ ਦਾ ਰੂਪ ਦੇਣਾ ਬਹੁਤ ਔਖਾ ਕਾਰਜ਼ ਹੈ। ਮੋਤੀ ਸਮੁੰਦਰਾਂ ਦੇ ਕੰਢਿਆਂ ਤੇ ਨਹੀਂ ਧਰੇ ਹੁੰਦੇ। ਮੋਤੀ ਲੱਭਣ ਲਈ ਲਹਿਰਾਂ ਦੇ ਕਹਿਰਾਂ ਨਾਲ ਜੂਝਣਾ ਪੈਂਦਾ ਹੈ, ਮਰਜੀਵੜਾ ਹੰਸ ਬਣਨਾ ਪੈਂਦਾ ਹੈ, ਗੋਤਾ

ਖੋਰ ਬਣਨਾ ਪੈਂਦਾ ਹੈ, ਕੁਰੀਤੀਆਂ ਦੇ ਅੰਨ੍ਹੇ ਰਾਹ ਨੂੰ ਰਸ਼ਨਾਉਣ ਲਈ ਅੱਖੀਆਂ ਦਾ ਚਾਨਣ ਦੇਣਾ ਪੈਂਦਾ ਹੈ, ਅਹਿਸਾਸ ਦੀ ਰਾਸ ਬੁੱਕੋ-ਬੁੱਕ ਲੁਟਾਉਣੀ ਪੈਂਦੀ ਏ। ਦਾਸਤਾਨਾਂ ਦਾ ਅਫਸਾਨਾ ਲਹੂ ਨਾਲ ਸ਼ਿੰਗਾਰਨਾ ਪੈਂਦਾ ਹੈ ਤੇ ਸਮੇਂ ਦਾ ਸ਼ਿਕਾਰ ਵੀ ਬਣਨਾ ਪੈਂਦਾ ਏ। ਵਫਾਵਾਂ ਦੀਆਂ ਕੰਜਕਾਂ ਦੀ ਰਾਖੀ ਦੀ ਸਾਖੀ ਭਰਨੀ ਪੈਂਦੀ ਏ- ਆਦਲ ਤੇ ਅਦਲੀ ਅੱਗੇ ਰੁਕਣਾ ਪੈਂਦਾ ਹੈ ਤਾਂ ਕਿਤੇ ਲੇਖਕ ਨੂੰ ਸਫਲਤਾ ਹਾਸਲ ਹੁੰਦੀ ਹੈ। ਕੁੱਲ ਮਿਲਾਕੇ ਲੇਖਕ ਸੁਖਦੇਵ ਸਿੰਘ ਇਹਨਾਂ ਪ੍ਰਸਥਿਤੀਆਂ 'ਚੋਂ ਲੰਘਦਾ ਜਾਪਦਾ ਹੈ। ਇਹੀ ਕਾਰਨ ਹੈ ਕਿ ਲੇਖਕ ਆਪਣੀ ਰਚਨਾ ਵਿੱਚ ਕਿਤੇ ਵੀ ਘੁਮੰਡੀ ਹੰਕਾਰੀ ਹੁੰਦਾ ਨਜ਼ਰ ਨਹੀਂ ਆਉਂਦਾ। ਆਪਣੀ ਕਲਮ ਰਾਹੀਂ ਉਹ ਸਮਾਜ ਨੂੰ ਚੰਗੀ ਸੇਧ ਦੇਣ ਵਾਸਤੇ ਤਤਪਰ ਹੈ। ਲੇਖਕ ਸੁਖਦੇਵ ਸਦਾ ਹੀ ਆਪਣੀ ਕਲਮ ਰਾਹੀਂ ਅਗਿਆਨਤਾ ਨੂੰ ਦੂਰ ਕਰਦਾ ਰਹੇ ਤੇ ਗਿਆਨ ਦਾ ਚਾਨਣ ਬਖੇਰਦਾ ਰਹੇ। ਲੇਖਕ ਲਈ ਮੇਰੀ ਦਿਲੋਂ ਦੁਆ ਹੈ।

ਨਿੱਕਾ ਬੂਟਾ ਸਾਖਾਂ ਨਿੱਕੀਆਂ ਤੇ ਜੜ੍ਹਾਂ ਨੇ ਧਰਤੀ ਅੰਦਰ,
ਖਵਰੇ ਕਿੱਥੋਂ ਆਇਆ ਸ਼ਬਦਾਂ ਦਾ ਭੰਡਾਰ ਮਨ ਮੰਦਰ,
ਲਿਖ ਲਿਖ ਕਵਿਤਾ ਸਾਹਿਤ ਦੀਆਂ ਉਹ ਭਰੀ ਰੱਖਦਾ ਜੇਬ,
ਲੰਮੀਆਂ ਉਮਰਾਂ ਮਾਣੇ ਮੇਰਾ ਕਵੀ ਯਾਰ ਸੁਖਦੇਵ।

-ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ
ਮੋ : 094636-60990

# "ਔਰਤ ਦਾ ਦੁਖਾਂਤ" ਪੁਸਤਕ ਤੇ ਇੱਕ ਨਜ਼ਰ

ਸਾਹਿਤ ਨੂੰ ਦੋ ਮੁੱਖ ਰੂਪਾਂ ਵਿੱਚ ਵੰਡਿਆ ਗਿਆ ਹੈ, ਵਾਰਤਕ ਅਤੇ ਕਵਿਤਾ। ਕਵਿਤਾ ਵਿੱਚ ਕਿੱਸਾ, ਕਾਵਿ-ਨਾਟਕ, ਗ਼ਜ਼ਲ, ਮਹਾਂ-ਕਾਵਿ, ਰੁਬਾਈ, ਦੋਹਿਰੇ ਅਤੇ ਗੀਤਾਂ ਦੀ ਰਚਨਾ ਕੀਤੀ ਜਾਂਦੀ ਹੈ। ਵਾਰਤਕ ਵਿੱਚ ਸਾਖੀਆਂ, ਲੋਕ ਬਾਤਾਂ, ਨਾਵਲ, ਕਹਾਣੀਆਂ, ਸਫਰਨਾਵੇਂ, ਜੀਵਨੀਆਂ, ਸਵੈਜੀਵਨੀਆਂ ਅਤੇ ਲੇਖਾਂ ਦੀ ਰਚਨਾ ਕੀਤੀ ਜਾਂਦੀ ਹੈ। ਹੱਥਲੀ ਪੁਸਤਕ "ਔਰਤ ਦਾ ਦੁਖਾਂਤ" ਸ੍ਰੀ ਭੈਣੀ ਸਾਹਿਬ ਦੇ ਜੰਮਪਲ ਸੁਖਦੇਵ ਸਿੰਘ ਚੁੰਨ੍ਹੀ ਰਚਿਤ ਲੇਖਾਂ ਦਾ ਸੰਗ੍ਰਹਿ ਹੈ।

ਕਿਹਾ ਜਾਂਦਾ ਹੈ ਕਿ ਵਾਰਤਕ ਨੂੰ ਬੁੱਧੀ, ਵਿਵੇਕ, ਦਲੀਲ ਤੋਂ ਬਿਨਾਂ ਨਹੀਂ ਲਿਖਿਆ ਜਾ ਸਕਦਾ। "ਔਰਤ ਦਾ ਦੁਖਾਂਤ" ਸੰਗ੍ਰਹਿ ਪੜ੍ਹਦਿਆਂ ਸਮੇਂ, ਸੁਖਦੇਵ ਸਿੰਘ ਚੁੰਨ੍ਹੀ ਦੀ ਬੁੱਧੀ, ਵਿਵੇਕ ਅਤੇ ਦਲੀਲਾਂ ਤੋਂ ਪਾਠਕ ਮਨ ਭਲੀਭਾਂਤ ਪ੍ਰਭਾਵਿਤ ਹੋਵੇਗਾ।

ਜੇ ਮਰਦ ਪ੍ਰਧਾਨ ਸਮਾਜ ਦੀ ਗੱਲ ਕਰੀਏ ਤਾਂ ਮਰਦ ਦੀ ਪ੍ਰਧਾਨਗੀ ਭਾਰਤ ਅਤੇ ਏਸ਼ੀਆ ਦੇ ਹੋਰ ਦੇਸਾਂ ਵਿੱਚ ਹੀ ਨਜ਼ਰ ਨਹੀਂ ਆਉਂਦੀ, ਸਗੋਂ ਵਿਸ਼ਵ ਦੇ ਅਗਾਂਹਵਧੂ ਦੇਸਾਂ ਵਿੱਚ ਵੀ ਇਹ ਵਰਤਾਰਾ, ਪੜ੍ਹਨ, ਸੁਣਨ ਅਤੇ ਦੇਖਣ ਨੂੰ ਮਿਲਦਾ ਹੈ। ਇਹ ਗੱਲ ਵੱਖਰੀ ਹੈ ਕਿ ਸਮੇਂ ਦੇ ਕਰਵਟ ਲੈਣ ਨਾਲ ਔਰਤ ਦੇ ਸਮਾਜਿਕ ਜੀਚਨ ਵਿੱਚ ਤਬਦੀਲੀ ਆਈ ਹੈ। ਔਰਤ ਨੂੰ "ਪੈਰ ਦੀ ਜੁੱਤੀ" ਸਮਝਣ ਵਾਲੀਆਂ ਸੋਚਾਂ ਬੀਤੇ ਸਮੇਂ ਦੀ ਧੂੜ ਵਿੱਚ ਗੁਆਚ ਗਈਆਂ ਹਨ। ਪਰ ਫਿਰ ਵੀ ਅਜੇ ਔਰਤ ਨੂੰ ਮਰਦ ਪ੍ਰਧਾਨ ਸਮਾਜ ਵਿੱਚ, ਮਰਦ ਹੱਥੋਂ ਜ਼ਲੀਲ ਹੋਣ ਤੇ ਮਰਦ ਵੱਲੋਂ ਢਾਹੇ ਜਾ ਰਹੇ ਤਸ਼ੱਦਦ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਜਦੋਂ ਮਾਸੂਮ ਬੱਚੀਆਂ ਨਾਲ ਸਮੂਹਕ ਬਲਾਤਕਾਰ ਦੀਆਂ ਖਬਰਾਂ ਪੜ੍ਹਨ ਨੂੰ ਮਿਲਦੀਆਂ ਹਨ ਤੇ ਔਰਤਾਂ ਦੇ ਚਿਹਰਿਆਂ ਉਤੇ ਤੇਜ਼ਾਬ ਸੁੱਟਕੇ ਉਹਨਾਂ ਨੂੰ ਬਦਸੂਰਤ ਕਰਨ ਦੀਆਂ ਖਬਰਾਂ ਪੜ੍ਹਨ, ਦੇਖਣ ਜਾਂ ਸੁਣਨ ਨੂੰ ਮਿਲਦੀਆਂ ਹਨ ਤਾਂ ਰੌਂਗਟੇ ਖੜ੍ਹੇ ਹੋ ਜਾਂਦੇ ਹਨ।

ਸੁਖਦੇਵ ਸਿੰਘ ਚੁੰਨ੍ਹੀ ਪੰਜਾਬ ਰੋਡਵੇਜ਼ ਵਿੱਚ ਡਰਾਈਵਰ ਹੈ। ਆਮ ਤੌਰ ਤੇ ਇਸ ਵਰਗ ਦੇ ਲੋਕਾਂ ਨੂੰ ਅਸੱਭਿਅਕ ਜਿਹੇ ਸੁਭਾਅ ਦੇ ਗਿਣਿਆ ਜਾਂਦਾ ਹੈ। ਪਰ ਇਹ ਸ਼ਬਦ ਸੁਖਦੇਵ ਸਿੰਘ ਚੁੰਨ੍ਹੀ ਦੀ ਸਖਸ਼ੀਅਤ ਉਤੇ ਨਹੀਂ ਢੁੱਕਦਾ। ਚੁੰਨ੍ਹੀ ਦੇ ਲੇਖਾਂ ਵਿੱਚ ਉਸਦੀ ਅਨੂਠੀ ਸਖਸ਼ੀਅਤ, ਤਿੱਖਾ ਅਨੁਭਵ, ਚੰਗੇ ਇਨਸਾਨ ਵਾਲੇ ਗੁਣ ਅਤੇ ਵਿਦਵਤਾ ਦਾ ਪ੍ਰਗਟਾਵਾ ਸਹਿਜ ਹੀ ਮਹਿਸੂਸ ਹੁੰਦਾ ਹੈ।

ਇੱਕ ਸਾਹਿਤਕਾਰ ਨੂੰ ਆਪਣੇ ਆਲੇ ਦੁਆਲੇ ਵਾਪਰਦੇ ਵਰਤਾਰਿਆਂ ਤੋਂ ਹੀ ਭਲੀ ਪ੍ਰਕਾਰ ਜਾਣੂ ਨਹੀਂ ਹੋਣਾ ਚਾਹੀਦਾ, ਸਗੋਂ ਉਹ ਆਪਣੇ ਇਤਿਹਾਸ ਤੋਂ ਵੀ ਜਾਣੂ ਹੋਵੇ

ਅਤੇ ਭਵਿੱਖ ਲਈ ਉਸਦੀ ਕਲਮ ਚਾਨਣ ਮੁਨਾਰੇ ਦਾ ਕੰਮ ਕਰੇ। ਸੁਖਦੇਵ ਸਿੰਘ ਚੁੰਨ੍ਹੀ ਦੇ ਲੇਖਾਂ ਤੇ ਇਹ ਗੱਲ ਸੋਲਾਂ ਆਨੇ ਸੱਚੀ ਢੁਕਦੀ ਹੈ।

ਸੁਖਦੇਵ ਸਿੰਘ ਚੁੰਨ੍ਹੀ ਦੇ ਸਾਰੇ ਲੇਖਾਂ ਦੇ ਸਿਰਲੇਖ ਦਿਲ ਖਿੱਚਵੇਂ ਹਨ। ਵਿਸ਼ਾ ਵਸਤੂ ਦੇ ਕੇਂਦਰੀ ਭਾਵ ਨੂੰ ਪ੍ਰਗਟਾਉਂਦੇ ਹਨ। ਆਓ ਉਸਦੇ ਲੇਖ "ਔਰਤ ਦਾ ਦੁਖਾਂਤ" ਤੋਂ ਗੱਲ ਸ਼ੁਰੂ ਕਰੀਏ। ਇਸ ਲੇਖ ਵਿੱਚ ਚੁੰਨ੍ਹੀ ਨੇ ਔਰਤ ਦੇ ਬਚਪਨ ਤੋਂ ਲੈ ਕੇ ਜੀਵਨ ਭਰ ਵਿੱਚ ਵਾਪਰਦੇ ਦੁੱਖਾਂ ਨੂੰ ਪੇਸ਼ ਕੀਤਾ ਹੈ। ਉਹ ਧਾਰਮਿਕ ਗ੍ਰੰਥਾਂ ਵਿੱਚ ਦਰਜ ਔਰਤ ਦੀ ਅਧੀਨਗੀ ਨੂੰ ਅਸਲੋਂ ਨਕਾਰਦਾ ਹੈ। ਮਹਾਂਰਾਸ਼ਟਰ ਦੀ ਲੇਖਕਾ ਤਾਰੀ ਬਾਈ ਸ਼ਿੰਦੇ ਵਲੋਂ ਆਪਣੀ ਪੁਸਤਕ ਵਿੱਚ ਲਿਖਿਆ ਗਿਆ ਹੈ ਕਿ ਜਿਹੜੀ ਪਤਨੀ ਆਪਣੇ ਪਤੀ ਦਾ ਸਤਿਕਾਰ ਨਹੀਂ ਕਰਦੀ ਉਸਨੂੰ ਚੰਗੀ ਪਤਨੀ ਨਹੀਂ ਮੰਨਿਆ ਜਾਂਦਾ। ਸੁਖਦੇਵ ਸਿੰਘ ਚੁੰਨ੍ਹੀ ਇਸ ਦਲੀਲ ਨੂੰ ਕੱਟਦਾ ਹੋਇਆ ਲਿਖਦਾ ਹੈ ਕਿ, "ਕੀ ਗੱਲ ਪਤਨੀ ਤੇ ਹੀ ਸਾਰੇ ਧਰਮ ਲਾਗੂ ਹੁੰਦੇ ਹਨ? ਪਤੀ ਚਾਹੇ ਗਲਤ ਕੰਮ ਵੀ ਕਰਵਾਏ? ਪਤਨੀ ਉਸਦੇ ਕਹੇ ਗਲਤ ਕੰਮ ਵੀ ਕਰਦੀ ਰਹੇ ਕਿਉਂਕਿ ਉਹ ਔਰਤ ਹੈ? ਪਤੀ ਉਸਦੇ ਹੁਕਮ ਕਿਉਂ ਨਹੀਂ ਮੰਨਦੇ.................? ਇਹਨਾਂ ਧਾਰਨਾਵਾਂ ਦਾ ਵਿਰੋਧ ਕਰਨਾ ਹੋਵੇਗਾ।" ਉਹ ਲਿਖਦੇ ਹਨ, "ਔਰਤ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਮੌਜੂਦਾ ਸਰਮਾਏਦਾਰੀ ਨਿਯਮਾਂ ਨੇ ਉਸਨੂੰ ਭੋਗਣਯੋਗ ਵਸਤੂ ਬਣਾਕੇ ਰੱਖ ਦਿੱਤਾ ਹੈ।

ਰਾਜਧਾਨੀ ਦਿੱਲੀ ਜਿੱਥੋਂ ਸਾਡੇ ਦੇਸ਼ ਦੇ ਸਾਰੇ ਕਾਨੂੰਨ ਬਣਦੇ ਹਨ, ਉਥੇ ਹੀ ਕਾਨੂੰਨਾਂ ਦੀਆਂ ਉਡ ਰਹੀਆਂ ਧੱਜੀਆਂ ਦੀ ਹਨੇਰੀ ਵਿੱਚ ਔਰਤ ਦੇ ਦੁਖਾਂਤ ਦੀਆਂ ਚੀਖਾਂ ਰਾਖੀ ਲਈ ਦੁਹਾਈ ਦੇ ਰਹੀਆਂ ਹਨ, ਸੁਣਨ ਵਾਲਾ ਕੋਈ ਨਹੀਂ ਸਭ ਬੋਲੇ ਹਨ, ਦੇਖਣ ਵਾਲਾ ਕੋਈ ਨਹੀਂ ਸਭ ਅੰਨ੍ਹੇ ਹਨ, ਬੋਲਣ ਵਾਲਾ ਕੋਈ ਨਹੀਂ ਸਭ ਗੂੰਗੇ ਹਨ। ਪੰਜਾਬ ਵਿੱਚ ਫਰੀਦਕੋਟ ਸ਼ਹਿਰ ਦੀ ਸ਼ਰੂਤੀ ਉੱਤੇ ਹੋਏ ਤਸ਼ੱਦਦ ਦਾ ਜਿਕਰ ਕਰਨ ਤੋਂ ਵੀ ਚੁੰਨ੍ਹੀ ਨਹੀਂ ਉੱਕਿਆ।

"ਔਰਤ ਦੇ ਆਰਚਣ ਨੂੰ ਠੇਸ" ਵਿੱਚ ਵੀ ਸੁਖਦੇਵ ਸਿੰਘ ਚੁੰਨ੍ਹੀ ਔਰਤ ਦੇ ਅਜਿਹੇ ਦੁੱਖਾਂ ਨੂੰ ਪੇਸ਼ ਕਰਦਾ ਹੈ, ਜਿਸਨੂੰ ਔਰਤ ਮਾਨਸਿਕ ਅਤੇ ਸਰੀਰਕ ਤੌਰ ਤੇ ਹੰਢਾਉਂਦੀ ਹੈ। "ਇਸ਼ਤਿਹਾਰਬਾਜੀ ਵਿੱਚ ਔਰਤਾਂ" ਲੇਖ ਵਿੱਚ ਔਰਤਾਂ ਦੇ ਸ਼ੋਸ਼ਣ ਵਾਰੇ ਸੁਖਦੇਵ ਸਿੰਘ ਚੁੰਨ੍ਹੀ ਦਾ ਵਰਣਨ ਪੜ੍ਹੀਏ: ਹਰੇਕ ਘਰ ਵਿੱਚ ਮੁੰਡੇ ਅਤੇ ਕੁੜੀ ਵਿੱਚ ਫਰਕ ਜਾਂ ਫਿਰ ਵੱਡੀਆਂ ਬਰਾਂਡ ਕੰਪਨੀਆਂ ਆਪਣਾ ਕੱਪੜਾ ਜਾਂ ਹੋਰ ਸਾਜੋ ਸਮਾਨ ਵੇਚਣ ਲਈ ਵੀ ਭੋਲੀਆਂ ਭਾਲੀਆਂ ਕੁੜੀਆਂ ਨੂੰ ਛੋਟੇ-ਛੋਟੇ ਕੱਪੜਿਆਂ ਦੇ ਵੱਡੇ-ਵੱਡੇ ਸੁਪਨੇ ਵਿਖਾਉਣ ਲਈ ਨਾ ਮਾਤਰ ਪੈਸਿਆਂ ਦੀ ਪੇਸ਼ਕਸ਼ ਕੁੜੀਆਂ ਨੂੰ ਨਰਕ ਵੱਲ ਧਕੇਲ ਦਿੰਦੀ ਹੈ।"

"ਔਰਤ" ਨਾਮੀਂ ਲੇਖ ਵਿੱਚ, ਮਰਦ ਵੱਲੋਂ ਔਰਤ ਨੂੰ ਨਸ਼ਿਆਂ ਵੱਲ ਧਕੇਲਣ ਅਤੇ ਉਸਦਾ ਜੀਵਨ ਬਰਬਾਦ ਕਰਨ ਦੇ ਦੁਖਾਂਤ ਨੂੰ ਸੁਖਦੇਵ ਸਿੰਘ ਚੁੰਨ੍ਹੀ ਨੇ ਆਪਣੀ ਇੱਕ ਹੋਰ

ਹੱਡਬੀਤੀ ਰਾਹੀਂ ਬਿਆਨ ਕੀਤਾ ਹੈ। ਇਸ ਵਿੱਚ ਉਸਨੇ ਇਹ ਵੀ ਦੱਸਿਆ ਹੈ ਕਿ ਜ਼ਿਆਦਾ ਕਰਕੇ ਔਰਤ ਦਾ ਜੀਵਨ ਨਰਕ ਬਣਾਉਣ ਲਈ ਔਰਤ ਹੀ ਜ਼ਿੰਮੇਂਵਾਰ ਹੈ। "ਇੱਕ ਮਜ਼ਬੂਰ ਔਰਤ" ਉਸ ਔਰਤ ਦਾ ਸੁਖਾਂਤ ਹੈ, ਜਿਸਨੂੰ ਇੱਕ ਨਸ਼ਈ ਪਤੀ ਵਲੋਂ ਦਰ-ਦਰ, ਗਲੀ-ਗਲੀ ਠੋਕਰਾਂ ਖਾਣ ਲਈ ਘਰੋਂ ਕੱਢ ਦਿੱਤਾ ਜਾਂਦਾ ਹੈ ਅਤੇ ਆਪਣੇ ਬੱਚੇ ਦੀ ਪਾਲਣਾ ਪੋਸਣਾਂ ਲਈ ਉਹ ਸੰਘਰਸ਼ ਦੇ ਰਾਹ ਕਿਵੇਂ ਤੁਰਦੀ ਹੈ।

"ਲਾਹੋ ਮੇਰੇ ਪੁੱਤ ਨੂੰ" ਵਿੱਚ ਉਸ ਪਾਗਲ ਔਰਤ ਦੇ ਦੁਖਾਂਤ ਨੂੰ ਪੇਸ਼ ਕੀਤਾ ਗਿਆ ਹੈ, ਜਿਸ ਉਤੇ ਸ਼ਰੀਕਾਂ ਵਲੋਂ ਜਾਇਦਾਦ ਕਾਰਨ ਤਸ਼ੱਦਦ ਢਾਹੇ ਗਏ। ਇਸ ਲੇਖ ਵਿੱਚ ਸੁਖਦੇਵ ਸਿੰਘ ਚੁੰਨ੍ਹੀ ਆਪਣੇ ਨਾਲ ਬੀਤੀ ਇੱਕ ਘਟਨਾ ਨੂੰ ਸ਼ਬਦਾ ਰਾਹੀਂ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਇਸ ਸਮਾਜ ਵਿੱਚ ਜੇ ਜ਼ਾਲਮ ਵਸਦੇ ਹਨ ਤਾਂ ਇੱਕ ਦੇਵਤੇ ਦੇ ਰੂਪ ਵਿੱਚ ਇੱਕ ਡਾਕਟਰ ਸਮਾਜ ਵਲੋਂ ਧਿਤਕਾਰੀ ਹੋਈ ਔਰਤ ਦੀ ਸੇਵਾ ਸੰਭਾਲ ਵੀ ਕਰਦਾ ਹੈ, ਯਾਨੀ ਕਿ ਨੇਕਦਿਲ ਇਨਸਾਨਾਂ ਦਾ ਬੀਜ ਨਾਸ ਨਹੀਂ ਹੋਇਆ।

"ਮੀਡੀਆ ਅਤੇ ਔਰਤ" ਲੇਖ ਵਿੱਚ ਸੁਖਦੇਵ ਸਿੰਘ ਚੁੰਨ੍ਹੀ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਔਰਤਾਂ ਦੀਆਂ ਅਸ਼ਲੀਲ ਤਸਵੀਰਾਂ ਖਿੱਚਕੇ ਉਹਨਾਂ ਨੂੰ ਕਿਵੇਂ ਜਲੀਲ ਕੀਤਾ ਜਾਂਦਾ ਹੈ।

ਲੇਖ "ਪ੍ਰਾਪਤੀ ਦੀ ਦੌੜ" ਵਿੱਚ ਸ਼ੋਸ਼ਣ ਦਾ ਸ਼ਿਕਾਰ ਹੋਈਆਂ ਔਰਤਾਂ ਵਾਰੇ ਸੁਖਦੇਵ ਸਿੰਘ ਚੁੰਨ੍ਹੀ ਨੇ ਵਰਣਨ ਕੀਤਾ ਹੈ ਕਿ ਕਿਵੇਂ ਉਹਨਾਂ ਮੁਟਿਆਰਾਂ ਅਤੇ ਔਰਤਾਂ ਨੂੰ ਕੁਝ ਪ੍ਰਾਪਤ ਕਰਨ ਲਈ ਸੰਘਰਸ਼ ਕਰਨਾ ਪੈਂਦਾ ਹੈ। ਪਰ ਉਹਨਾਂ ਨੂੰ ਤੰਗਦਿਲੀ ਅਤੇ ਸੌੜੀ ਸੋਚ ਦਾ ਸ਼ਿਕਾਰ ਹੋਣਾ ਪੈਂਦਾ ਹੈ। ਲੇਖਕ ਨੇ ਉਦਾਹਰਣਾਂ ਵਜੋਂ 'ਮਲਾਲਾ, ਕੰਦੀਲ ਬਲੋਚ, ਜਾਨਵੀ' ਆਦਿ ਮੁਟਿਆਰਾਂ ਦਾ ਜਿਕਰ ਕਰਕੇ ਆਪਣੇ ਲੇਖਾਂ ਨੂੰ ਬਾ-ਦਲੀਲ ਕੀਤਾ ਹੈ।

ਭਾਵੇਂ ਕਿ "ਔਰਤ ਦਾ ਦੁਖਾਂਤ" ਪੁਸਤਕ ਲੇਖਕ ਸੁਖਦੇਵ ਸਿੰਘ ਚੁੰਨ੍ਹੀ ਦੀ ਪਹਿਲੀ ਪੁਤਸਕ ਹੈ ਪਰ ਸਾਰੇ ਲੇਖਾਂ ਵਿੱਚੋਂ ਉਸਦੀ ਪ੍ਰੌਢਤਾ, ਮੰਝੀ ਹੋਈ ਸ਼ੈਲੀ, ਵਾਕ ਬਣਤਰ ਅਤੇ ਰਵਾਨੀ ਤੋਂ ਲੱਗਦਾ ਹੈ ਕਿ ਉਸਨੇ ਪਹਿਲਾਂ ਕਾਫੀ ਕੁਝ ਪੜ੍ਹਿਆ ਹੋਇਆ ਹੈ ਅਤੇ ਲਿਖਣ ਸਮੇਂ ਵੀ ਕਾਫੀ ਮਿਹਨਤ ਕੀਤੀ ਹੈ।

ਪੁਸਤਕ ਵਿੱਚੋਂ ਲੇਖਕ ਦੇ ਉੱਚੇ-ਸੁੱਚੇ ਨਜ਼ਰੀਏ ਦੀ ਝਲਕ ਵੀ ਪੈਂਦੀ ਹੈ। ਜੇ ਉਸਦੇ ਨਿਜੀ ਜੀਵਨ ਦੀ ਗੱਲ ਕਰੀਏ ਤਾਂ ਉਸਦੇ ਕਿੱਤੇ ਡਰਾਈਵਰੀ ਤੋਂ ਕਿਤੇ ਵਿਲੱਖਣ ਨਜ਼ਰ ਆਉਂਦਾ ਹੈ। ਲੇਖਕ ਦੇ ਸਮਾਜ ਸੇਵੀ ਹੋਣ ਦੀ ਗਵਾਹੀ ਵੀ ਭਰਦੇ ਹਨ, ਉਸਦੇ ਲੇਖ। ਸਾਰੇ ਲੇਖਾਂ ਵਿੱਚ ਸੁਖਦੇਵ ਸਿੰਘ ਚੁੰਨ੍ਹੀ ਦੇ ਔਰਤ ਪ੍ਰਤੀ ਵਿਚਾਰ ਜਨਾਬ ਸਾਹਿਰ ਲੁਧਿਆਣਵੀ ਦੇ ਵਿਚਾਰਾਂ ਨਾਲ ਮੇਲ ਖਾਂਦੇ ਹਨ। ਜਨਾਬ ਸਾਹਿਰ ਲੁਧਿਆਣਵੀ ਦੀ ਇੱਕ ਨਜ਼ਮ ਦੇਖੋ-

ਔਰਤ ਨੇ ਜਨਮ ਦੀਆਂ ਮਰਦੋਂ ਕੋ,
ਮਰਦੋਂ ਨੇ ਉਸੇ ਬਾਜ਼ਾਰ ਦੀਆ।
ਜਬ ਜੀ ਚਾਹਾ ਮਸਲਾ ਕੁਚਲਾ,
ਜਬ ਜੀ ਚਾਹਾ ਧਿਤਕਾਰ ਦੀਆ।

ਐਨੇ ਵਧੀਆ ਲੇਖ ਲਿਖਣ ਤੇ ਮੈਂ ਸੁਖਦੇਵ ਸਿੰਘ ਚੁੰਨ੍ਹੀ ਨੂੰ ਮੁਬਾਰਕਬਾਦ ਦਿੰਦਾ ਹਾਂ। ਆਸ ਹੈ ਪਾਠਕਾਂ ਵਲੋਂ ਇਸ ਪੁਸਤਕ ਨੂੰ ਵਧੀਆ ਹੁੰਗਾਰਾ ਮਿਲੇਗਾ।

ਤੇਲੂ ਰਾਮ ਕੁਹਾੜਾ
ਪਿੰ: ਡਾ: ਕੁਹਾੜਾ, ਜ਼ਿਲ੍ਹਾ ਲੁਧਿਆਣਾ

# ਪੁਸਤਕ ਬਾਰੇ

ਇਸ ਪੁਸਤਕ ਵਿੱਚ ਸੁਖਦੇਵ ਸਿੰਘ ਚੁੰਨ੍ਹੀ ਨੇ ਸਮਾਜ ਵਿੱਚ ਔਰਤ ਦੇ ਸਥਾਨ ਬਾਰੇ ਦੱਸਣ ਦੀ ਭਰਪੂਰ ਕੋਸ਼ਿਸ਼ ਕੀਤੀ ਹੈ, ਜੋ ਕਿ ਇੱਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਕਿ ਸਮਾਜ ਵਿੱਚ ਔਰਤ ਦਾ ਕੀ ਸਥਾਨ ਹੋਣਾ ਚਾਹੀਦਾ ਹੈ ਅਸਲ ਵਿੱਚ ਕੀ ਸਥਾਨ ਹੈ।

ਔਰਤ ਜੋ ਸੰਸਾਰ ਦੀ ਜਨਨੀ ਹੈ ਜਿਸ ਬਾਰੇ ਵਿੱਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

ਉਹ ਔਰਤ ਜਿਸਨੇ ਵੱਡੇ ਵੱਡੇ ਪੀਰਾਂ ਫਕੀਰਾਂ, ਮਹਾਂਪੁਰਸ਼ਾਂ, ਸੰਤ ਮਹਾਤਮਾ, ਮਹਾਨ ਗੁਰੂਆਂ ਵੱਡੇ ਯੋਧੇ ਸੂਰਬੀਰ ਦੇਸ਼ ਭਗਤ ਕੌਮੀ ਪਰਵਾਨਿਆ ਨੂੰ ਜਨਮ ਦਿੱਤਾ ਕਿਵੇਂ ਇਸ ਮਰਦ ਪ੍ਰਧਾਨ ਸਮਾਜ ਨੇ ਲਿਤਾੜਿਆ ਅਤੇ ਇਸ ਦੇਵੀ ਦਾ ਸ਼ੋਸ਼ਣ ਕੀਤਾ ਹੈ।

ਉਹ ਔਰਤ ਜਿਸ ਨੂੰ ਪੀਰਾਂ ਫਕੀਰਾਂ ਮਹਾਨ ਸੰਤ ਮਹਾਤਮਾਂ ਨੇ ਕਿਸ ਕਦਰ ਸਨਮਾਨ ਦਿਤਾ ਕਿ ਔਰਤ ਨੂੰ ਪੂਜਣਯੋਗ ਮੰਨਿਆ ਤੇ ਸਮਾਜ ਵਿਚ ਇਸ ਦੀਆਂ ਕਦਰਾਂ ਕੀਮਤਾਂ ਨੂੰ ਬਹੁਤ ਹੀ ਉੱਚ ਸਥਾਨ ਦਿੱਤਾ।

ਔਰਤ ਹਰੇਕ ਸਦੀ ਅਤੇ ਸਮੇਂ ਵਿੱਚ ਕਦੇ ਵੀ ਮਰਦ ਨਾਲੋਂ ਪਿਛੇ ਨਹੀਂ ਹਟੀ ਭਾਵੇਂ ਉਹ ਪੁਰਾਣਾਂ ਜਮਾਨਾ ਹੋਵੇ ਜਾਂ ਅਜੋਕਾ ਸਮਾਂ ਹੋਵੇ ਔਰਤ ਨੇ ਸਮੇਂ ਸਮੇਂ ਤੇ ਆਪਣੀ ਬਹਾਦਰੀ ਅਤੇ ਮਹਾਨਤਾ ਦਾ ਸਬੂਤ ਦਿੱਤਾ ਜਿਵੇ ਝਾਂਸੀ ਦੀ ਰਾਣੀ , ਮਾਈ ਭਾਗੋ ਵਰਗੀਆਂ ਔਰਤਾਂ ਨੇ ਆਪਣੀ ਬਹਾਦਰੀ ਦੀ ਲਾਮਿਸਾਲ ਮਿਸਾਲ ਪੇਸ਼ ਕੀਤੀ ਹੈ। ਜਦੋਂ ਕਿ ਉਨ੍ਹਾਂ ਸਮਿਆਂ ਵਿੱਚ ਹਾਲਾਤਾਂ ਦਾ ਨਾ ਸਾਹਮਣਾ ਕਰਦੇ ਹੋਏ ਆਪਣੇ ਹਥਿਆਰ ਸੁੱਟ ਦਿੱਤੇ ਸਨ ਅਤੇ ਗੁਲਾਮੀ ਨੂੰ ਸਵੀਕਾਰ ਕਰ ਲਿਆ ਸੀ ਪ੍ਰੰਤੂ ਇਨਾਂ ਬਹਾਦਰਾਂ ਔਰਤਾਂ ਸਮੇਂ ਦੀ ਵੰਗਾਰ ਨੂੰ ਕਬੂਲਦੇ ਹੋਏ ਬਹਾਦਰੀ ਨਾਲ ਮੁਕਾਬਲਾ ਕੀਤਾ ਅਤੇ ਜਿੱਤ ਦੇ ਝੰਡੇ ਬੁਲੰਦ ਕਰਦੀਆਂ ਹੋਈਆਂ ਵੀਰਗਤੀ ਨੂੰ ਪ੍ਰਾਪਤ ਕਰ ਗਈਆਂ।

ਅੱਜ ਦੇ ਯੁੱਗ ਵਿੱਚ ਵੀ ਭਾਵੇਂ ਉਹ ਖੇਡਾਂ ਹੋਣ ਜਾ ਪੜ੍ਹਾਈ ਦਾ ਖੇਤਰ ਹੋਵੇ ਔਰਤਾਂ ਕਦੇ ਵੀ ਮਰਦਾਂ ਨਾਲੋਂ ਪਿਛੇ ਨਹੀਂ ਹੋਈਆਂ।

ਮਿਸਾਲ ਦੇ ਤੌਰ ਪੀ. ਟੀ. ਊਸ਼ਾ, ਕਲਪਨਾ ਚਾਵਲਾ ਜਿਨ੍ਹਾਂ ਧਰਤੀ ਤੋ ਲੈ ਕੇ ਅਸਮਾਨ ਤਕ ਉੱਚੀਆਂ ਉਡਾਨਾ ਭਰ ਕੇ ਕਿਵੇਂ ਔਰਤਾਂ ਅੰਦਰ ਇੰਨੀ ਭਰਪੂਰ ਸ਼ਕਤੀ ਹੋਣ ਦੀ ਮਿਸਾਲ ਦਿਤੀ ਹੈ।

ਹੁਣੇ ਉਲੰਪਿਕ ਖੇਡਾਂ ਵਿੱਚ ਜਦੋਂ ਕਿ ਮਰਦਾਂ ਦੇ ਮੁਕਾਬਲੇ ਦੋ ਕੁੜੀਆਂ ਪੀ. ਵੀ ਸਿੰਧੂ ਅਤੇ ਸਾਕਸ਼ੀ ਜਿਨ੍ਹਾਂ ਨੇ ਵਿਸ਼ਵ ਪੱਧਰ ਤੇ ਤਮਗੇ ਜਿੱਤੇ ਹਨ ਜਦੋਂ ਕਿ ਮਰਦਾਂ ਦੇ ਹਿੱਸੇ ਕੋਈ ਤਮਗਾ ਨਹੀਂ ਆਇਆ।

ਸੋ ਔਰਤ ਜੋ ਸਬਰ ਸੰਤੋਖ, ਜਜ਼ਬਾ, ਮਮਤਾ, ਸਹਿਣਸ਼ੀਲਤਾ ਦੇ ਭੰਡਾਰ ਹੈ, ਇਸ ਬਾਰੇ ਵਿੱਚ ਪੂਰਾ ਵਿਵਰਨ ਕਰਨ ਦੀ ਕੋਸ਼ਿਸ ਕੀਤੀ ਹੈ।

ਪ੍ਰੰਤੂ ਔਰਤਾਂ ਦੇ ਇਨਾਂ ਸਦਗੁਣਾਂ ਨੂੰ ਨਜ਼ਰਅੰਦਾਜ ਕਰਦੇ ਹੋਵੇ ਸਾਡੇ ਇਸ ਮਰਦ ਪ੍ਰਧਾਨ ਸਮਾਜ ਨੇ ਸਮੇਂ ਸਮੇਂ ਤੇ ਔਰਤਾਂ ਨੂੰ ਇਕ ਵਰਤਣਯੋਗ ਵਸਤੂ ਸਮਝਕੇ ਔਰਤ ਦਾ ਨਿਰਾਦਰ ਅਤੇ ਹਮੇਸ਼ਾ ਸ਼ੋਸ਼ਣ ਹੀ ਕੀਤਾ ਹੈ ਅਤੇ ਹਮੇਸ਼ਾਂ ਚੀਰ ਹਰਨ ਕਰਨ ਦੀ ਕੋਸ਼ਿਸ਼ ਕੀਤੀ ਹੈ ਜਿਵੇਂ ਮਹਾਂਭਾਰਤ ਵਿਚ ਦਰੋਪਦੀ ਅਤੇ ਸੀਤਾ ਵਰਗੀਆਂ ਔਰਤਾਂ ਦਾ ਕਿਵੇਂ ਨਿਰਾਦਰ ਕੀਤਾ ਹੈ। ਅੱਜ ਵੀ ਔਰਤ ਸ਼ੋਸ਼ਣ ਦਾ ਸ਼ਿਕਾਰ ਹੋ ਰਹੀਆਂ ਹਨ। ਪਾਕਿਸਤਾਨ ਦੀ ਹੀਰਾ ਮੰਡੀ, ਦਿੱਲੀ ਵਰਗੇ ਵੱਡੇ ਸ਼ਹਿਰ ਵਿੱਚ ਜੀ ਬੀ ਰੋਡ ਵਰਗੇ ਸਥਾਨਾਂ ਅਤੇ ਇਸਲਾਮਿਕ ਸਟੇਟ ਅੱਤਵਾਦੀ ਜਥੇਬੰਦੀਆਂ ਜੋ ਕਿ ਆਪਣੇ ਆਪ ਨੂੰ ਜਹਾਦ ਕਰ ਰਹੇ ਦੱਸ ਕੇ ਅਤੇ ਧਰਮ ਦੇ ਵੱਡੇ ਠੇਕੇਦਾਰ ਬਣੇ ਬੈਠੇ ਹਨ, ਔਰਤਾਂ ਦਾ ਖੁਲ੍ਹੇਆਮ ਸ਼ੋਸ਼ਣ ਕਰ ਰਹੇ ਹਨ ਅਤੇ ਸਮੇਂ ਦੀਆਂ ਸਰਕਾਰਾਂ ਬਿਲਕੁਲ ਚੁਪ ਚਾਪ ਆਪਣੀ ਕੁਰਸੀ ਨੂੰ ਜੱਫੇ ਮਾਰਕੇ, ਅੱਖਾਂ ਬੰਦ ਕਰਕੇ ਬੈਠੀਆਂ ਹਨ ਅਤੇ ਕੋਈ ਔਰਤ ਦੀ ਚੀਖ ਪੁਕਾਰ ਸੁਣਨ ਦੀ ਕੋਸ਼ਿਸ਼ ਨਹੀਂ ਕੀਤੀ।

ਅੱਜ ਅਖਬਾਰ ਪੜ੍ਹਨ ਤੋਂ ਪਹਿਲਾਂ ਹੀ ਮਨ ਘਬਰਾਉਣ ਲੱਗ ਜਾਂਦਾ ਹੈ ਅਖਬਾਰ ਵਿੱਚ ਸਭ ਤੋਂ ਵੱਧ ਖਬਰਾਂ ਔਰਤ ਦੀ ਅਪਮਾਨ ਅਤੇ ਜਬਰ-ਜਨਾਹ ਨਾਲ ਭਰੀਆਂ ਹੁੰਦੀਆਂ ਹਨ। ਕਿਤੇ ਵੀ ਔਰਤ ਤੇ ਜ਼ਬਰ-ਜ਼ੁਲਮ ਹੋਇਆ ਹੋਵੇ ਜੇਕਰ ਉਸ ਨੂੰ ਇਨਸਾਫ ਦਿਵਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਸਾਡੇ ਰਾਜਨੇਤਾ ਜ਼ਾਬਰ ਨੂੰ ਬਚਾਉਣ ਲਈ ਪਹਿਲਾਂ ਹੀ ਉਸ ਦੀ ਢਾਲ ਬਣਕੇ ਪੁਲੀਸ ਥਾਣਿਆਂ ਵਿੱਚ ਪਹੁੰਚ ਜਾਂਦੇ ਹਨ ਕਦੇ ਵੀ ਇਹ ਸੋਚੇ ਸਮਝੇ ਕਿ ਜੇਕਰ ਇਹੀ ਜ਼ੁਲਮ ਉਨ੍ਹਾਂ ਦੀ ਕਿਸੇ ਧੀ ਭੈਣ ਤੇ ਹੋਇਆ ਹੋਵੇ ਤਾਂ ਫਿਰ ਉਨ੍ਹਾਂ ਦਾ ਕੀ ਰੋਲ ਹੋਵੇਗਾ।

ਅੰਤ ਵਿਚ ਮੈਂ ਇਹੀ ਕਹਾਂਗਾ ਕਿ ਔਰਤਾਂ ਦੀ ਮਹਾਨਤਾ ਨੂੰ ਸਮਝੋ ਕਿ ਤੁਹਾਡੀ ਜਨਮ ਦਾਤੀ ਇਹ ਔਰਤ ਤੁਹਾਡੀ ਧੀ ਭੈਣ ਜੋ ਕਿ ਹਮੇਸ਼ਾ ਤੁਹਾਡੀ ਸੁਖ ਮੰਗਦੀ ਹੈ ਅਤੇ ਤੁਹਾਡੀ ਪਤਨੀ ਬਣਕੇ ਜੀਵਨ ਭਰ ਤੁਹਾਡੇ ਦੁਖ ਸੁੱਖ ਦੀ ਸਾਂਝ ਪਾ ਕੇ ਪੂਰੇ ਜੀਵਨ ਭਰ ਤੁਹਾਡੇ ਬਰਾਬਰ ਤੁਰ ਕੇ ਜੀਵਨ ਦੇ ਇਸ ਸਫਰ ਨੂੰ ਸੁਖਾਵਾਂ ਬਣਾਕੇ ਨਿਭਾਉਣ ਵਿੱਚ ਲੱਗੀ ਰਹਿੰਦੀ ਹੈ।

ਜਾਗ ਐ ਇਨਸਾਨ ਇਸ ਔਰਤ ਨੂੰ ਇਸ ਸਮਾਜ ਵਿੱਚ ਉਸ ਦਾ ਬਣਦਾ ਸਨਮਾਨ ਦੇ ਅਤੇ ਉਸਦੀ ਇੱਜਤ ਨੂੰ ਬਰਕਰਾਰ ਰੱਖ ਤਾਂ ਕਿ ਉਹ ਵੀ ਨਿਡਰ ਬਣਕੇ ਇਸ ਸਮਾਜ ਵਿੱਚ ਉੱਚਾ ਸਿਰ ਚੁੱਕ ਕੇ ਆਪਣਾ ਜੀਵਨ ਬਤੀਤ ਕਰੇ।

**-ਜਗਤਾਰ ਸਿੰਘ ਮੰਡ**

# ਮੇਰਾ ਸਫਰ

ਆਮ ਤੌਰ ਤੇ ਵੇਖਿਆ ਜਾਂ ਸੁਣਿਆ ਜਾਂਦਾ ਹੈ ਕਿ ਹਰੇਕ ਇਨਸਾਨ ਦੀ ਜ਼ਿੰਦਗੀ ਵਿੱਚ ਉਤਰਾਅ ਚੜ੍ਹਾਅ ਆਉਂਦੇ ਹਨ, ਮੇਰੇ ਵੀ ਬਹੁਤ ਆਏ। ਪੰਜਾਬੀ ਮਾਂ ਬੋਲੀ ਦੇ ਮਾਝੇ ਦੇ ਪ੍ਰਸਿੱਧ ਕਵੀਸ਼ਰ ਸ਼੍ਰੋਮਣੀ ਕਵੀਸ਼ਰ ਜੋਗਾ ਸਿੰਘ ਜੋਗੀ ਜੀ ਦੀਆਂ ਉਹ ਸਤਰਾਂ ਮੇਰੀ ਜ਼ੁਬਾਨ ਤੇ ਹਰ ਵੇਲੇ ਸਿਮਰਨ ਦੀ ਤਰ੍ਹਾਂ ਰਹਿੰਦੀਆਂ ਹਨ ਅਤੇ ਦਿਮਾਗ ਦੀ ਨਸ ਨਸ ਵਿੱਚ ਖੂਨ ਦੇ ਸਰਕਲ ਵਾਂਗ ਹੀ ਦੌੜਦੀਆਂ ਹਨ। ਉਹ ਲਿਖਦੇ ਹਨ-

ਠੋਕ੍ਹਰ ਖਾ ਕੇ ਅਕਲ ਬੰਦੇ ਨੂੰ ਆਉਂਦੀ ਉਮਰ ਗਵਾ ਕੇ।

ਇਹਨਾਂ ਸਤਰਾਂ ਨੂੰ ਮੈਂ ਆਪਣੇ ਉੱਤੇ ਇੰਨ ਬਿੰਨ ਲਾਗੂ ਕਰਦਾ ਹਾਂ ਕਿਉਂਕਿ ਬਚਪਨ ਵਿੱਚ ਪਰਿਵਾਰ ਦਾ ਖੇਰੂੰ-ਖੇਰੂੰ ਹੋਣਾ, ਬਚਪਨ ਵਿੱਚ ਹੀ ਮਾਂ ਦਾ ਛੱਡ ਕੇ ਚਲੇ ਜਾਣਾ, ਫੇਰ ਜਦੋਂ ਜਵਾਨੀ ਦੀ ਦਹਿਲੀਜ਼ ਤੇ ਪੈਰ ਧਰਿਆ ਤਾਂ ਭਰ ਜਵਾਨੀ ਭਰਾ ਨੇ ਸਾਥ ਛੱਡ ਦਿੱਤਾ। ਅਜਿਹੀਆਂ ਕਮੀਆਂ ਇਨਸਾਨ ਨੂੰ ਪੈ ਜਾਣ ਤਾਂ ਉਹਨਾਂ ਦੀ ਪੂਰਤੀ ਕਰਨਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਇਸ ਇਕੱਲੇਪਨ ਨੇ ਮੈਨੂੰ ਅੰਦਰੋਂ ਅਜਿਹਾ ਝੰਜੋੜ ਕੇ ਰੱਖ ਦਿੱਤਾ ਕਿ ਇਨਸਾਨੀ ਕਦਰਾਂ ਕੀਮਤਾਂ ਮੈਨੂੰ ਮਜ਼ਾਕ ਲੱਗਣ ਲੱਗੀਆਂ, ਇਨਸਾਨੀ ਫਰਜ਼ਾਂ ਦੀ ਉਦਾਹਰਣ ਦੱਸਣ ਵਾਲੇ ਸ਼ਾਇਦ ਇਸ ਦੁਨੀਆਂ ਵਿੱਚ ਨਹੀਂ ਸਨ। ਮੇਰੇ ਸੁਭਾਅ ਵਿੱਚ ਅਜਿਹਾ ਚਿੜਚਿੜਾਪਨ ਆਇਆ ਕਿ ਆਪਣਾ ਆਪ ਵੀ ਦੁਨੀਆਂ ਤੇ ਬੋਝ ਲੱਗਣ ਲੱਗਾ। ਪੜ੍ਹਾਈ ਕਰਨ ਦਾ ਬੜਾ ਸ਼ੌਕ ਸੀ, ਵਿੱਚੇ ਟੁੱਟ ਗਿਆ। ਫੇਰ ਮਨ ਜ਼ਜਬਾ ਸੀ ਕਿ ਫੌਜ ਵਿੱਚ ਭਰਤੀ ਹੋਣਾ ਹੈ। ਉਹ ਵੀ ਸ਼ੌਕ ਵਿੱਚੇ ਰਹਿ ਗਿਆ। ਨੌਜਵਾਨਾਂ ਵਾਂਗ ਭਰਤੀ ਵੇਖਣ ਜਾਣਾ, ਅੰਤ ਵਿੱਚ ਆਕੇ ਦਿਲ ਦੀ ਧੜਕਣ ਤੇਜ਼ ਹੋਣ ਕਰਕੇ ਮੈਡੀਕਲ ਵਿੱਚੋਂ ਫੇਲ ਹੋ ਜਾਣਾ ਇਹ ਸਿਲਸਿਲਾ ਨਾਲੋਂ ਨਾਲ ਚੱਲਦਾ ਰਿਹਾ। ਅੰਤ ਮਨ ਤੰਗ ਹੋਇਆ ਘਰੋਂ ਵੀ ਫਿਟਕਾਰਾਂ ਪੈਣੀਆਂ ਕਿਉਂਕਿ ਵਿਹਲੜਪੁਣਾ ਕਿਸੇ ਕਿਸੇ ਨੂੰ ਹੀ ਰਾਸ ਆਉਂਦਾ ਹੈ। ਛੋਟੇ ਭਰਾ ਨੂੰ ਨਾਲ ਲੈ ਕੇ ਕਵੀਸ਼ਰੀ ਕਰਨੀ, ਮੇਲਿਆਂ ਤੇ ਜਾਣਾ, ਪਾਠਾਂ, ਭੋਗਾਂ ਤੇ ਵਧੀਆ ਕੰਮ ਚੱਲਣ ਲੱਗ ਪਿਆ, ਤਾਂ ਬਾਅਦ ਦੀਆਂ ਗੱਲਾਂ ਹਨ, ਗੱਲ ਸ਼ੁਰੂ ਤੋਂ ਕਰਾਂ।

ਇਸ ਪਲੇਠੀ ਪੁਸਤਕ ਰਾਹੀ ਪਾਠਕਾਂ ਦੀ ਕਚਹਿਰੀ ਵਿੱਚ ਪਹਿਲੀ ਵਾਰੀ ਹਾਜ਼ਰੀ ਲਵਾ ਰਿਹਾ ਹਾਂ। ਲਿਖਣ ਦਾ ਸ਼ੌਕ ਪੜ੍ਹਨ ਤੋਂ ਪਿਆ। ਮੈਨੂੰ ਯਾਦ ਹੈ ਕਿ ਮੈਂ 1996 ਵਿੱਚ ਛੇਵੀਂ ਕਲਾਸ ਵਿੱਚ ਪੜ੍ਹਦਾ ਸੀ। ਸਾਡਾ ਜੱਦੀ ਪਿੰਡ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਚੁੰਨ੍ਹੀ ਖੁਰਦ ਹੈ, ਜੋ ਸਾਰੇ ਦਾ ਸਾਰਾ ਪਿੰਡ ਢੱਡੇ ਗੋਤ ਨਾਲ ਨਵਾਜਿਆ ਹੈ। ਸਾਰੇ ਪਿੰਡ ਵਿੱਚ ਕੇਵਲ ਦੋ ਪਰਵਾਰ ਹੀ ਬਾਹਰਲੇ ਹਨ, ਬਾਕੀ ਸਾਰਾ ਪਿੰਡ ਇੱਕ ਗੋਤੀ ਹੈ। ਮੇਰੇ ਪਿਤਾ ਜੀ ਦੇ

ਸਰੀਕੇ ਵਿੱਚ ਤਾਏ ਦੇ ਪੁੱਤ ਲੱਗਦੇ, ਆਪਣੇ ਸਮੇਂ ਦੇ ਮਸ਼ਹੂਰ ਕਵੀਸ਼ਰ ਪਾਲ ਸਿੰਘ ਰੰਗੀਲਾ ਅਤੇ ਰੌਣਕ ਸਿੰਘ ਕਵੀਸ਼ਰ ਅਮਰ ਸਿਘ ਕਵੀਸ਼ਰ ਅਤੇ ਮੇਵਾ ਸਿੰਘ ਕਵੀਸ਼ਰ ਸਾਡੇ ਪਿੰਡ ਦੇ ਸਿਰਕੱਢ ਕਵੀਸ਼ਰਾਂ ਵਿੱਚੋਂ ਸਾਡੇ ਪਿੰਡ ਦਾ ਸ਼ਿੰਗਾਰ ਸਨ। ਇਹਨਾਂ ਨੂੰ ਗਾਉਂਦਿਆਂ ਵੇਖ ਮਨ ਹੁਲਾਰੇ ਆਉਂਦੇ ਕਿ ਮੈਂ ਵੀ ਗਾਵਾਂ ਪਰ ਮਨ ਵਲਵਲਾ ਉੱਠਦਾ ਤੇ ਵਿੱਚੇ ਦਬ ਕੇ ਰਹਿ ਜਾਂਦਾ।

ਇੱਕ ਦਿਨ ਸਾਡੇ ਘਰ ਕੋਲ ਅੰਬਾਂ ਥੱਲੇ ਬੈਠਿਆਂ ਜਦੋਂ ਪਾਲ ਸਿੰਘ ਤਾਇਆ ਸਾਡੇ ਕੋਲੋਂ ਲੰਘਿਆ ਤਾਂ ਪਿਤਾ ਜੀ ਨੂੰ ਆਖ ਅਵਾਜ਼ ਮਾਰੀ ਤੇ ਆਪਣੀ ਦਿਲੀ ਗੱਲ ਜਾਹਰ ਕੀਤੀ। ਤਾਇਆ ਜੀ ਨੇ ਆਖਿਆ ਬੜੀ ਖੁਸ਼ੀ ਦੀ ਗੱਲ ਹੈ, ਕੋਈ ਨੀਂ ਕੱਲ ਨੂੰ ਆਵਾਂਗਾ। ਮਨ ਬੜੀ ਖੁਸ਼ੀ ਹੋਈ। ਇੱਕ ਤਾਂ ਉਮਰ 10-11 ਸਾਲ ਦੀ ਸੀ, ਬਚਪਨਾ ਵੀ ਸੀ। ਅਗਲੇ ਦਿਨ ਤਾਇਆ ਜੀ ਨੇ ਇੱਕ ਗੀਤ ਯਮਲੇ ਦਾ ਲਿਖ ਕੇ ਦਿੱਤਾ ਜਿਸਦੇ ਬੋਲ ਸਨ-

ਨੀਹਾਂ ਵਿੱਚ ਖਲੋਤੀ ਵੇਖੀ ਦੋ ਲਾਲਾਂ ਦੀ ਜੋੜੀ।

ਲੈ ਯਾਦ ਕਰ ਲੈ, ਪੰਜ ਦਿਨਾਂ ਨੂੰ ਮੱਸਿਆ ਹੈ ਗੁਰਦੁਆਰੇ ਸੁਣਾਵੀਂ। ਬਸ ਕੀ ਸੀ, ਆਉਂਦਾ ਜਾਂਦਾ ਲੱਗ ਗਿਆ ਰਟਣ। ਪਿੰਡ ਗੁਰਦੁਆਰੇ ਸਟੇਜ ਤੇ ਜਦੋਂ ਬੋਲੀ ਤਾਂ ਸਾਰਾ ਪਿੰਡ ਵਾਹ ਵਾਹ ਕਰਦਾ ਨਾ ਥੱਕਿਆ। ਮਾਤਾ ਪਿਤਾ ਅਤੇ ਹੋਰ ਆਂਢੀ-ਗੁਆਂਢੀ ਵੀ ਬੜੇ ਖੁਸ਼ ਹੋਏ। ਉਦੋਂ ਮੈਨੂੰ ਯਾਦ ਹੈ 225 ਰੁਪਏ ਮੈਨੂੰ ਭੇਟਾ ਚੜ੍ਹੀ, ਲਿਆਕੇ ਪਿਤਾ ਜੀ ਨੂੰ ਫੜਾਈ। ਜੇ ਸੋਚੀਏ ਉਹੀ ਸਵਾ ਦੋ ਸੌ ਅੱਜ ਦੇ ਵੀਹ ਹਜ਼ਾਰ ਵਰਗੇ ਸਨ। ਤਾਇਆ ਜੀ ਆ ਗਏ, ਪਿਤਾ ਜੀ ਕਿਹਾ ਲੈ ਫੜ੍ਹ ਗੁਰੂ ਦਕਸ਼ਣਾ ਦੇ ਦੇ ਉਸਤਾਦ ਨੂੰ। ਮੈਂ ਪੈਸੇ ਫੜ੍ਹੇ ਤਾਇਆ ਪਾਲ ਸਿੰਘ ਨੂੰ ਮੱਥਾ ਟੇਕ ਦਿੱਤਾ। ਉਸਤਾਦ ਦਾ ਮਨ ਗਦਗਦ ਹੋ ਗਿਆ। ਬਸ ਫੇਰ ਕੀ ਸੀ, ਅੱਜ ਹੋਰ ਕੱਲ ਹੋਰ, ਛੋਟੇ ਭਰਾ ਨੂੰ ਵੀ ਨਾਲ ਲਾ ਲਿਆ। ਸਾਰੇ ਪੰਥ ਵਿੱਚ ਚੁੰਨੀ ਵਾਲੇ ਮੁੰਡਿਆਂ ਦੇ ਨਾਂ ਨਾਲ ਮਸ਼ਹੂਰ ਹੋਣ ਲੱਗੇ। 1997 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸਰਹੰਦ (ਫਤਿਹਗੜ੍ਹ ਸਾਹਿਬ) ਸਿੰਘ ਸਭਾ ਉੱਤੇ ਇੱਕ ਸ਼ਬਦ ਪੜ੍ਹਿਆ ਦੋਵਾਂ ਭਰਾਵਾਂ ਨੇ। ਸਤਿਗੁਰੂ ਜੀ ਨੇ ਹੁਕਮ ਕੀਤਾ ਸੰਤ ਦਿਆਲ ਸਿੰਘ ਜੀ (ਉਸ ਵੇਲੇ ਦੇ ਪ੍ਰਬੰਧਕ) ਨੂੰ ਕਿ ਮੁੰਡਿਆਂ ਨੂੰ ਕਵੀ ਜੀਵਨ ਸਿੰਘ ਕੋਲ ਛੱਡੋ। ਹੁਕਮ ਹੋਇਆ ਪ੍ਰਵਾਨ ਚੜ੍ਹਿਆ। ਭੈਣੀ ਸਾਹਿਬ ਆ ਕੇ ਛੋਟੇ ਵੀਰ (ਸਵਰਗੀ ਕਵੀਸ਼ਰ ਮੁਖਦੇਵ ਸਿੰਘ ਬਿੱਟੂ) ਨਾਲ ਕਾਵਿ ਭੂਸ਼ਣ ਉਸਤਾਦ ਕਵੀ ਜੀਵਨ ਸਿੰਘ ਜੀ ਨੂੰ ਉਸਤਾਦ ਧਾਰਿਆ ਅਤੇ ਨਾਮਧਾਰੀ ਸਟੇਜਾਂ ਤੋਂ ਇਲਾਵਾ ਹੋਰ ਵੱਖ-ਵੱਖ ਸਟੇਜਾਂ ਤੇ ਵੀ ਆਪਣੀ ਕਲਾ ਦਾ ਜਲਵਾ ਵਖੇਰਿਆ। ਮਾਤਾ ਪਿਤਾ ਨੂੰ ਵੀ ਸਤਿਗੁਰੂ ਜੀ ਭੈਣੀ ਸਾਹਿਬ ਲੈ ਆਏ ਅਤੇ ਅਸੀਂ ਆਪਣਾ ਪਿੰਡ ਵਿੱਚ ਮਕਾਨ ਲੈ ਲਿਆ ਅਤੇ ਅਕਾਲ ਬੁੰਗਾ ਸਾਹਿਬ ਦੇ ਬਿਲਕੁਲ ਸਾਹਮਣੇ ਪੈਲੀ (ਜ਼ਮੀਨ) ਖਰੀਦੀ ਅਤੇ ਬਾਅਦ ਵਿੱਚ ਉਸੇ ਵਿੱਚ ਘਰ ਬਣਾ ਲਿਆ ਅਤੇ ਪਿੰਡ ਦੇ ਅੰਦਰਲਾ ਘਰ ਵੇਚ ਦਿੱਤਾ।

ਸਮਾਂ ਬੀਤਿਆ ਮੈਨੂੰ ਲਿਖਣ ਦੀ ਹੋੜ ਲੱਗੀ, ਮਨ ਹੀ ਮਨ ਕੋਈ ਨਾ ਕੋਈ ਤੁਕ ਜੋੜਨੀ ਤੇ ਗੀਤ ਦਾ ਰੂਪ ਦੇਣਾ। ਸਕੂਲ ਵਲੋਂ ਹੁੰਦੇ ਮੁਕਾਬਲਿਆਂ ਵਿੱਚ ਭਾਗ ਲੈਣਾ ਅਤੇ ਸਟੇਟ ਲੈਵਲ ਦਾ ਪਹਿਲਾ ਸਥਾਨ ਕਵੀਸ਼ਰੀ ਵਿੱਚ 1999 ਵਿੱਚ 'ਪੰਜਾਬ ਸਟੇਟ ਕਵੀਸ਼ਰੀ ਸਕੂਲ ਐਵਾਰਡ' ਜਿੱਤਿਆ। 17 ਜਨਵਰੀ 1999 ਨੂੰ ਮਲੇਰਕੋਟਲੇ ਸ਼ਹੀਦੀ ਅਸਥਾਨ ਤੇ ਹਿੰਦੋਸਤਾਨ ਦੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਵਾਜਪਾਈ ਅਤੇ ਕੇਂਦਰੀ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੇ ਸਨਮਾਨਿਤ ਕੀਤਾ। ਇਸ ਸਨਮਾਨ ਨੇ ਮੇਰਾ ਹੌਸਲਾ ਹੋਰ ਵਧਾਇਆ ਤੇ ਉਸੇ ਸਮੇਂ ਬਸੰਤ ਆਉਣ ਵਾਲੀ ਸੀ, ਮੈਂ ਪਹਿਲੀ ਰੁਬਾਈ ਲਿਖੀ–

ਲੁੱਟੇ ਅਰਮਾਨ ਨੇ ਬਸੰਤ ਦੀ ਬਹਾਰ ਦੇ
ਤੇਰਾ ਵਿਛੋੜਾ ਦਾਤਾ ਪਲ ਨੀਂ ਸਹਾਰ ਦੇ
ਜੀਉਂਦੇ ਜੀ ਸੁਖਦੇਵ ਦੀ ਇੱਕੋ ਅਰਜੋਈ ਏ
ਚੀਨੀ ਅਸਵਾਰ ਗੇੜਾ ਵਤਨਾਂ ਨੂੰ ਮਾਰ ਦੇ।

ਲਿਖ ਕੇ ਪ੍ਰਸਿੱਧ ਕਵੀ ਪ੍ਰੀਤਮ ਸਿੰਘ ਜੀ ਨੂੰ ਵਿਖਾਈ ਤੇ ਉਹਨਾਂ ਸ਼ਾਬਾਸ਼ੀ ਦਿੱਤੀ ਅਤੇ ਕੋਲ ਬੈਠੇ ਵਰਿਆਮ ਦੇ ਸੰਪਾਦਕ ਸ੍ਰੀ ਜਗਦੀਸ਼ ਸਿੰਘ ਵਰਿਆਮ (ਸ਼੍ਰੋਮਣੀ ਪੱਤਰਕਾਰ ਐਵਾਰਡ ਜੇਤੂ) ਜੀ ਨੂੰ ਕਿਹਾ ਲਉ ਵਰਿਆਮ ਜੀ, ਸਮਝੋ ਮੈਂ ਲਿਖੀ ਆ, ਵਰਿਆਮ ਵਿੱਚ ਛਾਪ ਦਿਉ। ਮੇਰੀ ਪਹਿਲੀ ਰੁਬਾਈ ਵਰਿਆਮ ਦੇ ਜੁਲਾਈ ਅੰਕ 1999 ਵਿੱਚ ਛਪੀ, ਮਨ ਵਿੱਚ ਬੜਾ ਉਤਸ਼ਾਹ ਸੀ ਕਿਉਂਕਿ ਉਸ ਸਮੇਂ ਅਖਬਾਰਾਂ ਵਿੱਚ ਫੋਟੋ ਲੱਗਣੀ ਗੀਤ ਛਪਣਾ ਕੋਈ ਮਾਮੂਲੀ ਗੱਲ ਨਹੀਂ ਸੀ ਹੁੰਦੀ। ਸਮਾਂ ਵਿਚਰਦਾ ਰਿਹਾ। ਮਾਂ ਦਾ ਸਹਾਰਾ ਸਿਰ ਤੋਂ ਉੱਠ ਗਿਆ, ਘਰ ਦੀਆਂ ਜ਼ੁੰਮੇਵਾਰੀਆਂ ਵਧ ਗਈਆਂ। ਛੋਟੀ ਭੈਣ ਕਾਰਨ ਬਾਹਰ ਆਉਣਾ ਜਾਣਾ ਬੰਦ ਹੋ ਗਿਆ, ਕਵੀਸ਼ਰੀ ਜਥਾ ਵੀ ਖੇਰੂੰ ਖੇਰੂੰ। ਸਭ ਕੁਝ ਛੱਡਕੇ ਪਿਤਾ ਜੀ ਨਾਲ ਖੇਤੀ ਦੇ ਕੰਮ ਕਰਨ ਲੱਗੇ ਅਤੇ ਘਰ ਮੱਝਾਂ ਸਾਂਭਣੀਆਂ ਅਤੇ ਪੜ੍ਹਾਈ ਵੀ ਕਰਨੀ, ਪੜ੍ਹਾਈ ਦਸਵੀਂ ਤੱਕ ਹੀ ਕੀਤੀ ਪਰ ਕਲਮ ਦਾ ਸਾਥ ਨਾ ਛੁੱਟਿਆ। ਕਦੇ ਕਦਾਈਂ ਸੰਤ ਹਰਨਾਮ ਸਿੰਘ ਜੀ ਕੋਲ ਜਾਣਾ ਅਤੇ ਉਹਨਾਂ ਕੋਲ ਜਾ ਕੇ ਇੱਕ ਅੱਧਾ ਪ੍ਰਸੰਗ ਸੁਣਾ ਆਉਣਾ, ਉਹ ਵੀ ਬੰਦ ਹੋ ਗਿਆ।

ਇੱਕ ਦਿਨ ਮਨ ਤੰਗ ਹੋਇਆ ਘਰੋਂ ਨਾਨਕੇ ਚਲਿਆ ਗਿਆ। ਚਾਰ ਸਾਲ ਨਹੀਂ ਮੁੜਿਆ। ਉਹ ਚਾਰ ਸਾਲ ਮੈਂ ਕਿੱਦਾਂ ਕੱਢੇ ਮੈਂ ਜਾਣਦਾ ਜਾਂ ਮੇਰਾ ਰੱਬ। ਉਹਨਾਂ ਚਾਰ ਸਾਲਾਂ ਨੇ ਆਪਣੇ ਪਰਾਏ ਦਾ ਅਹਿਸਾਸ ਕਰਾ ਦਿੱਤਾ। ਘਰ ਕੀ ਹੁੰਦਾ ਹੈ ਬਾਹਰ ਕੀ। ਪਰ ਜੇ ਮੈਂ ਘਰ ਛੱਡਕੇ ਬਾਹਰ ਨਾ ਨਿਕਲਦਾ ਸ਼ਾਇਦ ਅੱਜ ਇਸ ਮੁਕਾਮ ਤੇ ਨਾ ਹੁੰਦਾ। ਟਰਾਂਸਪੋਰਟ ਦੇ ਧੰਦੇ ਨੇ ਅਜਿਹਾ ਤੱਕੜੀ ਦੇ ਤਰਾਜ਼ੂਆਂ 'ਚ ਪੂਰਾ ਤੋਲਿਆ ਕਿ ਦੁਨੀਆਦਾਰੀ ਦੀ ਸਮਝ ਆ

ਗਈ। ਛੋਟਾ ਵੀਰ ਵਿੱਚੇ ਸਾਥ ਛੱਡ ਗਿਆ, ਘਰ ਮੁੜਨਾ ਪਿਆ, ਸਾਰੀ ਜ਼ਿੰਮੇਵਾਰੀ ਫੇਰ ਮੇਰੇ ਮੋਢਿਆਂ ਤੇ। 2008 ਵਿੱਚ ਪੰਜਾਬ ਦੇ ਸਟੇਟ ਟਰਾਂਸਪੋਰਟ ਵਿਭਾਗ ਵਿੱਚ ਬਤੌਰ ਡਰਾਈਵਰ ਭਰਤੀ ਹੋ ਗਿਆ। ਹੁਣ ਆਕੇ ਮਨ ਸੋਚਣ ਲੱਗਣ ਲੱਗਾ ਕਿ ਸ਼ਾਇਦ ਅਜੇ ਵੀ ਸੰਘਰਸ਼ ਬਾਕੀ ਹੈ।

ਬੜੇ ਬੜੇ ਲੋਕਾਂ ਨਾਲ ਜਾਣ ਪਛਾਣ , ਵਧੀਆ ਪੜ੍ਹੇ ਲਿਖੇ ਸਮਝਦਾਰਾਂ ਨਾਲ ਸਾਂਝ ਅੱਜ ਇਸ ਮੁਕਾਮ ਤੱਕ ਲੈ ਆਈ। ਛੇ ਸਾਲ ਨੌਕਰੀ ਫੇਰ ਘਰ ਬਾਹਰ ਰਹਿ ਕੇ ਕੀਤੀ। ਪਰ ਕਹਿੰਦੇ ਹਨ ਕਿ ਕਿਸੇ ਦੀ ਜ਼ਿੰਦਗੀ ਵਿੱਚ ਕੋਈ ਨਾ ਕੋਈ ਫਰਿਸ਼ਤਾ ਜ਼ਰੂਰ ਬਣਦਾ ਹੈ। ਸ੍ਰੀ ਭੈਣੀ ਸਾਹਿਬ ਸਾਹਿਤ ਸਭਾ ਨਾਲ ਸਾਂਝ ਨਾ ਟੁੱਟੀ, ਆਉਣੀ ਜਾਣੀ ਬਣੀ ਰਹੀ। ਮੇਰੀ ਜ਼ਿੰਦਗੀ ਵਿੱਚ ਜੇ ਕੋਈ ਇਨਸਾਨ ਹੈ ਤਾਂ ਉਹ ਹੈ ਗੁਰਸੇਵਕ ਢਿੱਲੋਂ, ਜੋ ਮੇਰਾ ਗੁਆਂਢੀ ਵੀ ਹੈ। ਜਿਸਨੇ ਦੋਸਤੀ ਹੀ ਨਹੀਂ ਨਿਭਾਈ ਸਗੋਂ ਦੁੱਖ ਸੁੱਖ ਦਾ ਹਾਮੀ ਬਣ, ਕਦੇ ਛੋਟੇ ਵੀਰ ਮੁਖਦੇਵ ਦੀ ਯਾਦ ਵੀ ਨਹੀਂ ਆਉਣ ਦਿੱਤੀ। ਸਾਹਿਤ ਸਭਾ ਸ੍ਰੀ ਭੈਣੀ ਸਾਹਿਬ ਅਤੇ ਗੁਰਸੇਵਕ ਢਿੱਲੋਂ ਦੇ ਯਤਨ ਸਦਕਾ ਮੈਂ ਸਾਰੇ ਕਵੀਆਂ ਦੀਆਂ ਰਚਨਾਵਾਂ ਇਕੱਠੀਆਂ ਕਰਕੇ ਪੁਸਤਕ 'ਆਤਮਾ ਦੀ ਪੀੜ' ਛਪਵਾਈ। ਜਿਹੜੀ ਬਤੌਰ ਸੰਪਾਦਕ ਪਹਿਲੀ ਪੁਸਤਕ ਸੀ ਅਤੇ ਉਸ ਵਿੱਚ ਚਾਰ ਰਚਨਾਵਾਂ ਵੀ ਛਪੀਆਂ ਜਿਹੜੀ ਛੋਟੇ ਵੀਰ ਸਵਰਗੀ ਕਵੀਸ਼ਰ ਮੁਖਦੇਵ ਸਿੰਘ ਬਿੱਟੂ ਨੂੰ ਸਮਰਪਿਤ ਕੀਤੀ, ਜਿਸਨੂੰ ਮਾਣਯੋਗ ਪਦਮ ਸ੍ਰੀ ਸੁਰਜੀਤ ਪਾਤਰ ਪੀ. ਯੂ. ਦੇ ਡਾਇਰੈਕਟਰ, ਅਤੇ ਟੀ. ਵੀ. ਐਂਕਰ ਨਿਰਮਲ ਜੌੜਾ, ਪੰਜਾਬੀ ਨਾਟਕ ਅਕੈਡਮੀ ਦੇ ਚੇਅਰਮੈਨ ਸ੍ਰੀ ਸੰਤੋਖ ਸਿੰਘ ਸੁਖਾਣਾ ਅਤੇ ਟ੍ਰਾਂਸਪੋਰਟ ਵਿਭਾਗ ਲੁਧਿਆਣਾ ਦੇ ਜੀ. ਐਮ. ਸ, ਰਛਪਾਲ ਸਿੰਘ ਮੱਖੂ ਜੀ ਨੇ 15 ਅਗਸਤ 2012 ਨੂੰ ਰਲੀਜ਼ ਕੀਤੀ। ਬਸ ਉਦੋਂ ਤੋਂ ਮਨ ਇੱਧਰ ਨੂੰ ਹੋਰ ਪੁਲਾਂਘਾ ਪੁੱਟਣ ਲੱਗਾ। 2014 ਦਾ ਸਾਹਿਤ ਐਵਾਰਡ ਦਰਸ਼ਨ ਬੁੱਟਰ ਨੂੰ ਉਹਨਾਂ ਦੀ ਕਿਤਾਬ ਮਹਾਕੰਬਣੀ ਅਤੇ ਗਜ਼ਲਗੋ, ਜਸਵਿੰਦਰ ਦੀ ਪੁਸਤਕ ਅਗਰਬਤੀ ਨੂੰ 2015 ਦਾ ਸਾਹਿਤਕ ਐਵਾਰਡ ਮਿਲਿਆ। ਮੇਰੀ ਡਿਊਟੀ ਪਟਿਆਲੇ ਸੀ। ਡਿਊਟੀ ਦੌਰਾਨ ਅਚਾਨਕ ਸੁਲੱਖਣ ਸਰਹੱਦੀ ਜੀ ਨਾਲ ਮੇਲ ਹੋਇਆ। ਡੀ. ਟੀ. ਐਫ. ਪੰਜਾਬ ਦੇ ਜਨਰਲ ਸਕੱਤਰ ਸ. ਦਲਜੀਤ ਰਿਐਤ ਨਾਲ ਮੇਰੀ ਬੜੀ ਗੂੜ੍ਹੀ ਮਿਤਰਤਾ ਸੀ, ਉਹਨਾਂ ਨੇ ਮੈਨੂੰ ਕੌਮਾਂਤਰੀ ਇਲਮ ਪੰਜਾਬੀ ਦਾ ਮੈਂਬਰ ਬਣਾ ਦਿੱਤਾ। ਉਥੋਂ ਹੀ ਮੈਨੂੰ ਬੜੀ ਸਾਹਿਤਕ ਸੋਚ ਮਿਲੀ ਅਤੇ ਸੋਚਿਆ ਕਿ ਸ਼ਾਇਦ ਹੁਣ ਸਮੇਂ ਦੀ ਮੰਗ ਹੈ ਕਿ ਔਰਤ ਬਾਰੇ ਕੁਝ ਕਰਿਆ ਜਾਵੇ ਤੇ ਇਸਨੂੰ ਅਤੇ ਇਸਦੀ ਹੋਂਦ ਨੂੰ ਬਚਾਉਣ ਲਈ ਕੁਝ ਕੀਤਾ ਜਾਵੇ।

ਮੇਰੀ ਸੋਚ ਬੜੀ ਉਲਟ ਸੀ। ਔਰਤ ਦਾ ਸਤਿਕਾਰ ਕੀ ਹੁੰਦਾ ਹੈ? ਸ਼ਾਇਦ ਮੈਂ ਇਸ ਤੋਂ ਅਨਜਾਣ ਸੀ। 2014 ਵਿੱਚ ਮੇਰਾ ਵਿਆਹ ਗੁਰਜੀਤ ਕੌਰ ਨਾਲ ਹੋਇਆ। ਸਮਾਂ ਬੀਤਦਾ ਜਾਂਦਾ ਪਿਆਰ, ਗਿਲੇ-ਸ਼ਿਕਵੇ, ਨੋਕ-ਝੋਂਕ ਇਹ ਸ਼ਾਇਦ ਆਮ ਜ਼ਿੰਦਗੀ ਦਾ ਹਿੱਸਾ ਹੈ ਪਰ

ਕਦੇ ਕਦੇ ਝਗੜਾ ਭਿਆਨਕ ਰੂਪ ਲੈ ਲੈਂਦਾ ਹੈ। ਕੀ ਕਾਰਨ ਸਨ ਪਤੀ ਪਤਨੀ ਵਿੱਚ ਝਗੜਾ ਹਮੇਸ਼ਾ ਜਾਂ ਤਾਂ ਗਲਤ ਫਹਿਮੀ ਕਾਰਨ ਹੁੰਦਾ ਹੈ ਜਾਂ ਫਿਰ ਕਿ ਦੂਜੇ ਉੱਤੇ ਸ਼ੱਕ, ਝੂਠ ਬੋਲਣਾ ਆਦਿ। ਮੇਰੇ ਨਾਲ ਵੀ ਇਹ ਕੁਝ ਹੁੰਦਾ।

ਮੈਂ ਬੜਾ ਸੋਚਣਾ ਕਿ ਕੀ ਕਰਾਂ ਸਮਾਜ ਵੇਖਾਂ ਕਿ ਘਰ ਨੂੰ। ਕਲੇਸ਼ ਰਹਿੰਦਾ ਕਿਉਂ ਸੀ ਕਿਉਂਕਿ ਅਸੀਂ ਆਪਣੇ ਤੋਂ ਵੱਧ ਦੂਜਿਆਂ ਤੇ ਵਿਸ਼ਵਾਸ ਵੱਧ ਕਰਦੇ ਸੀ। ਘਰ ਵਿੱਚ ਕਈ ਵਾਰ ਸਰੀਕੇ ਦਾ ਤੇ ਰਿਸ਼ਤੇਦਾਰ ਦਾ ਜਿਕਰ ਹੋਇਆ, ਗੱਲ ਕੋਈ ਵੀ ਨਾ ਹੋਣੀ ਤੇ ਪੰਗਾ ਖੜ੍ਹਾ ਕਰ ਲੈਣਾ। ਬੜਾ ਦੁਖੀ ਸੀ। ਮੈਂ ਜ਼ਿੰਦਗੀ ਵਿੱਚ ਆਪਣਿਆਂ ਦੇ ਹੀ ਰਾਹ ਦਾ ਰੋੜਾ ਬਣਿਆ ਰਿਹਾ, ਠੇਡੇ ਖਾ ਖਾ ਕੇ ਮੈਂ ਅਜਿਹਾ ਰੂਪ ਲੈ ਲਿਆ, ਜਿਵੇਂ ਆਵੇ ਵਿੱਚ ਪੱਕਿਆ ਭਾਂਡਾ ਹੁੰਦਾ ਹੈ। ਮੈਨੂੰ ਜ਼ਿੰਦਗੀ ਜੀਣ ਦਾ ਸਬਕ ਮਿਲਿਆ, ਮੈਂ ਮਨ ਹੀ ਮਨ ਸੋਚਦਾ ਕਿ ਇਸ ਝਗੜੇ ਨੂੰ ਨੱਥ ਕਿਵੇਂ ਪਾਈ ਜਾਵੇ? ਫਿਰ ਬੜੀ ਵਿਚਾਰ ਕਰਕੇ ਕੁਝ ਚੀਜ਼ਾਂ ਨੂੰ ਅਸੀਂ ਦੋਹਾਂ ਨੇ ਆਪਣੇ 'ਚੋਂ ਕੱਢਿਆ ਅਤੇ ਬਾਕੀ ਨੂੰ ਛੱਡ ਆਪਣੇ ਇੱਕ ਤੇ ਭਰੋਸਾ ਕੀਤਾ ਅਤੇ ਆਪਣੀ ਗੱਲ ਰੱਖੀ ਉਸ ਇਨਸਾਨ ਨੇ ਸਾਡਾ ਦੋ ਮਿੰਟ 'ਚ ਹੱਲ ਕਰ ਦਿੱਤਾ। ਉਦੋਂ ਤੋਂ ਲੈ ਕੇ ਅੱਜ ਤੱਕ ਅਸੀਂ ਸੁਖੀ ਹਾਂ ਤੇ ਇੱਕ ਦੂਜੇ ਦੇ ਵਿਸ਼ਵਾਸ ਪਾਤਰ ਹਾਂ। ਮੇਰੇ ਇੱਕ ਬੇਟਾ ਹੈ ਸਾਹਿਬਜੋਤ ਸਿੰਘ, ਜੋ ਮੇਰੇ ਘਰ ਦੀ ਸ਼ਾਨ ਹੈ। ਮੈਂ ਰਿਣੀ ਰਹਾਂਗਾ ਉਹਨਾਂ ਸਖਸ਼ੀਅਤਾਂ ਦਾ ਜਿਹਨਾਂ ਨੇ ਮੈਨੂੰ ਇੱਕ ਨਵੀਂ ਸੇਧ ਦੇ ਕੇ ਜ਼ਿੰਦਗੀ 'ਚ ਵਿਚਰਣ ਦਾ ਨਵਾਂ ਢੰਗ ਦੱਸਿਆ। ਹੁਣ ਮੇਰੀ ਸੋਚ ਕੀ ਹੈ ਤੁਹਾਨੂੰ ਇਹ ਪੁਸਤਕ ਪੜ੍ਹਕੇ ਪਤਾ ਲੱਗ ਜਾਵੇਗਾ ਕਿ ਜੇ ਮੈਂ ਸਮਾਜ ਦੀਆਂ ਔਰਤਾਂ ਦੀ ਐਨੀ ਫਿਕਰ ਕਰਦਾ ਹਾਂ ਤਾਂ ਅੱਜ ਮੇਰੀ ਧਰਮ ਪਤਨੀ ਦਾ ਮੇਰੀ ਨਿਗ੍ਹਾ ਵਿੱਚ ਦਿਲ ਵਿੱਚ ਕਿੰਨਾ ਸਤਿਕਾਰ ਹੋਵੇਗਾ। ਮੇਰਾ ਆਪਣੀ ਭੈਣ ਸੁਖਜੀਤ ਨਾਲ ਵੀ ਬਹੁਤ ਪਿਆਰ ਹੈ। ਅੱਜ ਉਸਦੀ ਧੀ ਮੇਰੀ ਭਾਣਜੀ ਹਰਸਿਮਰਤ ਦਾ ਸ਼ਾਇਦ ਅੱਜ ਜਿੰਨਾ ਪਿਆਰ ਮੇਰੇ ਨਾਲ ਹੈ ਸ਼ਾਇਦ ਕਿਸੇ ਆਪਣੇ ਪਰਿਵਾਰ ਦੇ ਕਿਸੇ ਵੀ ਨਾਲ ਹੋਵੇਗਾ।

ਇਸ ਪੁਸਤਕ ਰਾਹੀਂ ਮੈਂ ਸਮਾਜ ਨੂੰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਕਿਸ ਤਰ੍ਹਾਂ ਅੱਜ ਦੀ ਔਰਤ 69 ਸਾਲ ਪਹਿਲਾਂ ਅਜ਼ਾਦ ਹੋਏ ਹਿੰਦੁਸਤਾਨ ਵਿੱਚ ਜ਼ਿੰਦਗੀ ਜੀਅ ਰਹੀ ਹੈ। ਅਸੀਂ ਆਜ਼ਾਦ ਤਾਂ ਹੋ ਗਏ ਪਰ ਔਰਤ ਦੀ ਜ਼ਿੰਦਗੀ ਪਹਿਲਾਂ ਨਾਲੋਂ ਵੀ ਬਦਤਰ ਹੋ ਗਈ। ਇਨਸਾਨ ਜਿਵੇਂ ਜਿਵੇਂ ਤਰੱਕੀ ਦੀਆਂ ਪੁਲਾਂਘਾਂ ਪੁੱਟਦਾ ਹੀ ਜਾ ਰਿਹਾ ਹੈ ਪਰ ਅਨਮੋਲ ਰਿਸ਼ਤਾ ਜੋ ਔਰਤ ਨਾਲ ਬਣਦਾ ਹੈ, ਉਹ ਉਸਦੇ ਕਿਰਦਾਰ ਨੂੰ ਨਿੰਦਣ ਤੋਂ ਸਿਵਾਏ, ਉਸਦੀ ਵਰਤੋਂ ਅਜਿਹੀਆਂ ਲੋੜਾਂ ਲਈ ਕਰਨਾ, ਜਿਸ ਨਾਲ ਉਸਦੇ ਕਿਰਦਾਰ ਨੂੰ ਠੇਸ ਪਹੁੰਚਦੀ ਹੈ, ਜਰਾ ਵੀ ਸੰਕੋਚ ਨਹੀਂ ਕਰਦਾ। ਮੈਂ ਉਹ ਲਿਖਿਆ ਜੋ ਵੇਖਿਆ, ਸੁਣਿਆ ਅਤੇ ਹੰਢਾਇਆ। ਮੈਂ ਸੱਚ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਬਹੁਤ ਕੁਝ ਲਿਖਿਆ ਅਤੇ ਬਹੁਤ ਕੁਝ ਜਾਣ-ਬੁੱਝ ਕੇ ਛੱਡਣਾ ਪਿਆ। ਮੈਂ ਕਿਸੇ ਨੂੰ ਸਮਝਾ ਤਾਂ ਨਹੀਂ ਸਕਦਾ ਪਰ

ਬੇਨਤੀ ਜ਼ਰੂਰ ਕਰ ਸਕਦਾ ਹਾਂ, ਜੋ ਮੈਂ ਇਸ ਕਿਤਾਬ ਦੇ ਰੂਪ ਵਿੱਚ ਕੀਤੀ ਹੈ।

ਮੈਂ ਸ਼ੁਰੂ ਵਿੱਚ ਗੱਲ ਕੀਤੀ ਸੀ ਕਿ-

ਠੋਕ੍ਰਰ ਖਾ ਕੇ ਅਕਲ ਬੰਦੇ ਨੂੰ ਆਉਂਦੀ ਉਮਰ ਗਵਾ ਕੇ।

ਸ਼ਾਇਦ ਇਹ ਤੁਕ ਮੇਰੀ ਜ਼ਿੰਦਗੀ ਤੇ ਪੂਰੀ ਢੁਕਦੀ ਹੈ।

ਆਸ ਕਰਦਾ ਹਾਂ ਕਿ ਤੁਸੀਂ ਇਸ ਪੁਸਤਕ ਨੂੰ ਪਿਆਰ ਕਰੋਗੇ।

**ਸੁਖਦੇਵ ਸਿੰਘ ਚੁੰਨੀ**

# ਔਰਤ ਦਾ ਦੁਖਾਂਤ

ਚਾਰੇ ਪਾਸੇ ਹਾਹਾਕਾਰ, ਜਬਰ ਜਿਨਾਹ ਟੀ ਵੀ ਵੇਖ ਲਉ ਚਾਹੇ ਅਖਬਾਰ ਪੜ੍ਹ ਲਵੋ ਬਸ ਮੁੱਖ ਪੰਨਿਆਂ ਤੇ ਇਹੀ ਖਬਰਾਂ ਹੁੰਦੀਆਂ ਹਨ। ਕਦੇ ਕਿਸੇ ਨੇ ਸੋਚਿਆ ਹੈ ਕਿ ਇਹ ਸਭ ਕਿਉ ਹੋ ਰਿਹਾ ਹੈ? ਕਿਉਂ ਔਰਤ ਜਾਤ ਨਾਲ ਐਨਾ ਦੁਰ-ਵਿਹਾਰ ਹੋ ਰਿਹਾ ਹੈ? ਇਸਦੀ ਜੜ੍ਹ ਸਾਡਾ ਸਮਾਜ ਹੀ ਹੈ।

ਬਚਪਨ ਤੋਂ ਹੀ ਉਸਦੇ ਨਾਲ ਘਰ ਵਿੱਚ ਬੇਗਾਨਿਆਂ ਦੀ ਤਰ੍ਹਾਂ ਵਿਹਾਰ, ਮੁੰਡਿਆਂ ਨਾਲੋਂ ਕੁੜੀਆਂ ਦੀ ਸੁਖ ਸਹੂਲਤ ਵਿੱਚ ਵੀ ਫਰਕ, ਰਹਿਣ ਸਹਿਣ, ਖਾਣ ਪੀਣ ਵਿੱਚ ਵੀ ਭਿੰਨ-ਭੇਦ ਕਰਨਾ ਜਾਣ ਕਿ ਉਸਨੂੰ ਨੀਵਾਂ ਹੋਣ ਦਾ ਅਹਿਸਾਸ ਕਰਵਾਉਣਾ ਘਰ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਤੂੰ ਲੜਕੀ ਹੈਂ, ਬਿਨਾਂ ਦੱਸੇ ਬਾਹਰ ਨਹੀਂ ਜਾਣਾ, ਤੂੰ ਆਪਣਾ ਸਿਰ ਚੁੰਨੀ ਨਾਲ ਢੱਕ ਕੇ ਰੱਖਣਾ ਹੈ। ਮੁੰਡਾ ਜੋ ਮਰਜੀ ਖਾਵੇ ਪੀਵੇ ਪਰ ਕਈ ਘਰਾਂ ਵਿੱਚ ਲੜਕੀਆਂ ਨੂੰ ਦੁੱਧ ਤੱਕ ਨਹੀਂ ਪੀਣ ਦਿੱਤਾ ਜਾਂਦਾ। ਇਸ ਤਰ੍ਹਾਂ ਖਾਣ ਪੀਣ ਵਿੱਚ ਸ਼ਰੀਕਾ, ਪਹਿਨਣ ਵਾਲੇ ਕੱਪੜਿਆਂ ਵਿੱਚ ਭਿੰਨ-ਭੇਦ। ਹੋਰ ਵੀ ਬਹੁਤ ਗੱਲਾਂ ਹਨ ਜੋ ਔਰਤ ਦੇ ਸਤਿਕਾਰ ਨੂੰ ਠੇਸ ਪਹੁੰਚਾਉਂਦੀਆਂ ਹਨ।

ਲੜਕੀ ਉੱਤੇ ਘਰ ਵਿੱਚ ਸ਼ੁਰੂ ਤੋਂ ਹੀ ਤਰ੍ਹਾਂ ਤਰ੍ਹਾਂ ਦੀਆਂ ਪਾਬੰਦੀਆਂ ਲਾਈਆਂ ਜਾਂਦੀਆਂ ਹਨ। ਧਰਮ ਦੇ ਨਾਮ ਤੇ ਗੰਦੀ ਰਾਜਨੀਤੀ, ਰਾਜਨੇਤਾਵਾਂ ਦਾ ਗੰਦਾ ਆਚਰਣ ਸਾਡੇ ਸਮਾਜ ਤੇ ਬਹੁਤ ਭੈੜਾ ਅਸਰ ਪਾਉਂਦਾ ਹੈ।

ਮਰਦ ਅਤੇ ਔਰਤ ਵਿਚਲੀ ਗੈਰ-ਬਰਾਬਰੀ ਔਰਤ ਦੇ ਸ਼ੋਸ਼ਣ ਦਾ ਮੁੱਖ ਕਾਰਨ ਹੈ। ਇਸਤਰੀ ਨੂੰ ਪੂਰਾ ਸਤਿਕਾਰ ਨਹੀਂ। ਉਹ ਆਪਣੀ ਮਰਜ਼ੀ ਨਾਲ ਆਪਣੇ ਅਧਿਕਾਰਾਂ ਦੀ ਵਰਤੋਂ ਨਹੀਂ ਕਰ ਸਕਦੀ ਜਦ ਕਿ ਮਰਦ ਨੂੰ ਸਭ ਕੁਝ ਮੁਆਫ ਹੁੰਦਾ ਹੈ। ਉਹ ਕਿਤੇ ਬਾਹਰ ਨਹੀਂ ਜਾ ਸਕਦੀ। ਮਰਦ ਕਿਤੇ ਆਵੇ ਜਾਵੇ ਕੋਈ ਫਰਕ ਨਹੀਂ ਪੈਂਦਾ। ਔਰਤ ਨੂੰ ਕੋਈ ਹੱਕ ਨਹੀਂ ਕਿ ਉਹ ਮਰਦ ਦੇ ਬਰਾਬਰ ਆਪਣੇ ਅਧਿਕਾਰ ਮੰਗ ਸਕੇ।

ਜੇਕਰ ਕੋਈ ਲੜਕੀ ਆਪਣੇ ਪਰਿਵਾਰ ਨੂੰ ਕਹਿੰਦੀ ਹੈ ਕਿ ਉਹ ਕਿਸੇ ਮੁੰਡੇ ਨੂੰ ਪਸੰਦ ਕਰਦੀ ਹੈ, ਉਸ ਨਾਲ ਆਪਣੀ ਮਰਜ਼ੀ ਮੁਤਾਬਕ ਵਿਆਹ ਕਰਨਾ ਚਾਹੁੰਦੀ ਹੈ ਤਾਂ ਸਾਰੇ ਪਰਿਵਾਰ ਵਿੱਚ ਹੜਕੰਪ ਮੱਚ ਜਾਂਦਾ ਹੈ। ਮਾਂ-ਪਿਉ ਧੀ ਨੂੰ ਕੋਸਦੇ ਨੇ ਕਿ ਉਸਨੇ ਘਰ ਦੀ ਇੱਜ਼ਤ ਨੂੰ ਮਿੱਟੀ ਵਿੱਚ ਰੋਲ ਕੇ ਰੱਖ ਦਿੱਤਾ ਹੈ। ਭਰਾ ਨੂੰ ਵੀ ਭੈਣ ਦੇ ਇਸ ਤਰ੍ਹਾਂ ਕਰਨ ਤੇ ਸਾਰੇ ਪਰਿਵਾਰ ਦੀ ਇੱਜ਼ਤ ਮਿੱਟੀ ਵਿੱਚ ਰੁਲੀ ਨਜ਼ਰ ਆਉਂਦੀ ਹੈ। ਉਸਨੂੰ ਇਹ ਸਭ ਕਰਨ ਦੀ ਇਜ਼ਾਜਤ ਨਹੀਂ ਮਿਲਦੀ। ਪਰਿਵਾਰ ਦੀ ਇੱਜ਼ਤ ਖਾਤਰ ਔਰਤ ਨੂੰ ਘਰ ਵਿੱਚ ਵੱਡਿਆਂ

ਦੀ ਮਰਜ਼ੀ ਅਨੁਸਾਰ ਝੁਕਣਾ ਹੀ ਪੈਂਦਾ ਹੈ। ਕੁਲ ਮਿਲਾਕੇ ਵੇਖਿਆ ਜਾਵੇ ਤਾਂ ਮਰਦ ਪ੍ਰਧਾਨ ਇਸ ਸਮਾਜ ਵਿੱਚ ਔਰਤ ਦੀ ਦਸ਼ਾ ਬਹੁਤ ਤਰਸਯੋਗ ਹੈ।

ਇਸ ਤੋਂ ਇਲਾਵਾ ਔਰਤ ਆਪਣੇ ਮਰਦ ਦੀ ਸਲਾਮਤੀ ਲਈ ਕੀ ਕੁਝ ਨਹੀਂ ਕਰਦੀ। ਉਹ ਉਸਦੀ ਲੰਬੀ ਉਮਰ ਦੀ ਕਾਮਨਾ ਲਈ ਅਨੇਕਾਂ ਵਰਤ ਰੱਖਦੀ ਹੈ, ਸੁਖਾਂ ਸੁਖਦੀ ਹੈ ਕਿ ਉਸਦਾ ਸੁਹਾਗ ਸਲਾਮਤ ਰਹੇ। ਉਹ ਸਾਰਾ ਦਿਨ ਭੁੱਖੀ ਪਿਆਸੀ ਬੈਠੀ ਰਹਿੰਦੀ ਹੈ ਕਿ ਕਦ ਉਸਦਾ ਮਰਦ ਸ਼ਾਮ ਨੂੰ ਘਰ ਆਵੇਗਾ ਤੇ ਉਸਨੂੰ ਕੁਝ ਖਵਾ ਪਿਆ ਕੇ ਉਸਦਾ ਵਰਤ ਖੁਲਵਾਏਗਾ ਪਰ ਸ਼ਰਾਬੀ ਹੋਇਆ ਮਰਦ ਜਦੋਂ ਘਰ ਆ ਕੇ ਉਸਨੂੰ ਨਿੱਕੀ ਮੋਟੀ ਗੱਲ ਉੱਤੇ ਕੋਸਦਾ ਹੈ ਤੇ ਮਾਰਦਾ ਕੁੱਟਦਾ ਹੈ, ਤਾਂ ਨਰਾਜ ਹੋਏ ਪਤੀ ਨੂੰ ਮਨਾਉਣ ਲਈ ਉਹ ਔਰਤ ਆਪਣੇ ਮਰਦ ਦੇ ਪੈਰਾਂ ਵਿੱਚ ਚੁੰਨੀ ਰੱਖ ਮਿੰਨਤਾਂ ਕਰਦੀ ਹੈ। ਇਸ ਤਰ੍ਹਾਂ ਏਥੇ ਇਕ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਮਰਦ ਦੀ ਪੱਗ ਇੱਜ਼ਤ ਹੈ ਤਾਂ ਔਰਤ ਦੀ ਚੁੰਨੀ ਇੱਜ਼ਤ ਨਹੀਂ? ਉਹ ਚਾਹੇ ਜਿਸਦੇ ਪੈਰੀਂ ਰੁਲਦੀ ਫਿਰੇ? ਸਾਨੂੰ ਬਦਲਣ ਦੀ ਲੋੜ ਹੈ, ਸਮਝਣ ਦੀ ਲੋੜ ਹੈ ਜੇ ਮਰਦ ਦੀ ਪੱਗ ਇੱਜ਼ਤ ਹੈ ਤਾਂ ਔਰਤ ਦੀ ਚੁੰਨੀ ਵੀ ਕੋਈ ਘੱਟ ਥਾਂ ਨਹੀਂ ਰੱਖਦੀ।

ਹਰ ਘਰ ਵਿੱਚ ਮਾਂ ਬਚਪਨ ਤੋਂ ਹੀ ਆਪਣੀ ਧੀ ਨੂੰ ਇਹ ਕਹਿੰਦੀ ਨਜ਼ਰ ਆਉਂਦੀ ਹੈ ਕਿ ਉਹ ਤਾਂ ਬੇਗਾਨੀ ਹੈ, ਉਸਨੇ ਬੇਗਾਨੇ ਘਰ ਜਾਣਾ ਹੈ ਚੱਜ ਨਾਲ ਕੰਮ ਸਿੱਖ ਲੈ ਬੇਗਾਨੇ ਜਾ ਕੇ ਕੰਮ ਆਊ। ਕੀ ਕਹਿਣਗੇ ਕਿ ਕੁਝ ਸਿਖਾਕੇ ਨਹੀਂ ਤੋਰੀ, ਤੂੰ ਉਸ ਘਰ ਜਾ ਕੇ ਕੰਮ ਕਰਨੇ ਨੇ। ਉਹਨਾਂ ਦੇ ਪਰਿਵਾਰ ਦੀ ਆਗਿਆ ਦਾ ਪਾਲਣ ਕਰਨਾ, ਉਸ ਘਰ ਦੀ ਇੱਜ਼ਤ ਦਾ ਖਿਆਲ ਰੱਖਣਾ ਹੈ, ਉਸਨੂੰ ਪਤੀ ਦੀ ਆਗਿਆ ਦਾ ਪਾਲਣ ਕਰਨਾ ਪਵੇਗਾ। ਹੋਰ ਵੀ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਦਾ ਮਾਂ ਬਚਪਨ ਤੋਂ ਹੀ ਅਹਿਸਾਸ ਕਰਵਾਉਦੀ ਨਜ਼ਰ ਆਉਦੀ ਹੈ ਤਾਂ ਕਿ ਉਸਦੀ ਧੀ ਸਿਆਣੀ ਬਣ ਜਾਵੇ।

ਵਿਆਹ ਸਮੇ ਮਾਂ ਆਪਣੀ ਧੀ ਨੂੰ ਸਿਖਾਕੇ ਤੋਰਦੀ ਹੈ ਕਿ ਪਤੀ ਪ੍ਰਮੇਸਵਰ ਹੈ। ਉਸਦਾ ਹਰ ਹੁਕਮ ਰੱਬ ਦਾ ਹੁਕਮ ਹੁੰਦਾ ਹੈ। ਉਸਦੀ ਆਗਿਆ ਦਾ ਪਾਲਣ ਕਰਨਾ ਪਤਨੀ ਦਾ ਫਰਜ਼ ਹੀ ਨਹੀਂ ਸਗੋਂ ਧਰਮ ਵੀ ਹੈ। 1882 ਵਿਚ ਛਪੀ ਮਹਾਰਾਸ਼ਟਰ ਦੀ ਇੱਕ ਲੇਖਿਕਾ ਤਾਰਾ ਬਾਈ ਛਿੰਦੇ ਨੇ ਆਪਣੀ ਕਿਤਾਬ ਵਿੱਚ ਲਿਖਿਆ ਹੈ ਕਿ ਜਿਹੜੀ ਪਤਨੀ ਆਪਣੇ ਪਤੀ ਦਾ ਸਤਿਕਾਰ ਨਹੀਂ ਕਰਦੀ ਉਸਨੂੰ ਚੰਗੀ ਪਤਨੀ ਨਹੀਂ ਮੰਨਿਆ ਜਾਂਦਾ। ਕੀ ਗੱਲ ਪਤਨੀ ਤੇ ਹੀ ਸਾਰੇ ਧਰਮ ਲਾਗੂ ਹੁੰਦੇ ਹਨ? ਪਤੀ ਚਾਹੇ ਗਲਤ ਕੰਮ ਵੀ ਕਰਵਾਏ। ਕੀ ਗੱਲ ਪਤਨੀ ਆਪਣਾ ਫਰਜ਼ ਸਮਝ ਕੇ ਉਸਦੇ ਕਹੇ ਗਲਤ ਕੰਮ ਵੀ ਕਰਦੀ ਰਹੇ ਕਿਉਂਕਿ ਉਹ ਔਰਤ ਹੈ? ਇਹ ਸਰਾਪ ਹੈ ਉਸਦੇ ਵਾਸਤੇ ਪਤਨੀ ਦਾ ਹੁਕਮ ਪਤੀ ਕਿਉਂ ਨਹੀਂ ਮੰਨ ਸਕਦਾ: ਪਤੀ 'ਤੇ ਧਰਮ ਫਰਜ਼ ਲਾਗੂ ਕਿਉਂ ਨਹੀਂ? ਇਸ ਗੱਲ ਲਈ ਔਰਤ ਨੂੰ ਮਜਬੂਤ

ਹੋਣਾ ਪਵੇਗਾ ਤੇ ਇਹਨਾਂ ਧਾਰਨਾਵਾਂ ਦਾ ਵਿਰੋਧ ਕਰਨਾ ਹੋਵੇਗਾ। ਔਰਤ ਨੂੰ ਵੀ ਆਪਣੇ ਫਰਜ਼ ਅਤੇ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ।

ਸਾਡੇ ਪੁਰਾਤਨ ਧਾਰਮਿਕ ਗ੍ਰੰਥ ਰਮਾਇਣ ਵਿਚ ਜ਼ਿਕਰ ਆਉਂਦਾ ਹੈ ਕਿ ਰਾਵਣ ਨੇ ਆਪਣੀ ਪਤਨੀ ਮੰਦੋਦਰੀ ਨੂੰ ਕਿਹਾ ਕਿ ਉਹ ਸੀਤਾ ਨੂੰ ਚੁੱਕ ਲੈ ਆਇਆ ਹੈ, ਤੂੰ ਉਸਨੂੰ ਲਿਆਕੇ ਮੇਰੇ ਸਾਹਮਣੇ ਪੇਸ਼ ਕਰ। ਦੇਖੋ ਇਕ ਪਤੀ ਆਪਣੀ ਪਤਨੀ ਨੂੰ ਇਹ ਕਹਿ ਰਿਹਾ ਹੈ ਕਿ ਉਹ ਦੂਸਰੀ ਔਰਤ ਨੂੰ ਉਸ ਸਾਹਮਣੇ ਪੇਸ਼ ਕਰੇ। ਏਥੇ ਅਜਿਹੀ ਹਾਲਤ ਵਿਚ ਉਸਦਾ ਆਪਣੇ ਪਤੀ ਦੇ ਹੁਕਮ ਦੀ ਪਾਲਣਾ ਕਰਨਾ ਕਿਸੇ ਵੀ ਤਰਾ ਜਾਇਜ਼ ਨਹੀਂ ਹੈ। ਔਰਤ ਨੂੰ ਠੀਕ ਗਲਤ ਦੀ ਪਛਾਣ ਹੋਣੀ ਚਾਹੀਦੀ ਹੈ ਕਿ ਉਸਦੇ ਪਤੀ ਦਾ ਵਿਵਹਾਰ ਕਿਹੋ ਜਿਹਾ ਜੈ। ਉਸਨੂੰ ਸਮਝਾਣ ਅਤੇ ਖੁਦ ਸਮਝਣ ਦੀ ਲੋੜ ਹੈ।

ਔਰਤ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਮੌਜੂਦਾ ਸਰਮਾਏਦਾਰੀ ਨਿਯਮ ਨੇ ਉਸਨੂੰ ਇੱਕ ਭੋਗਣਯੋਗ ਵਸਤੂ ਬਣਾ ਕੇ ਰੱਖ ਦਿੱਤਾ ਹੈ। ਅੱਜ ਕੱਲ ਇਸ਼ਤਿਹਾਰਾਂ ਵਿਚ ਔਰਤ ਦਾ ਨੰਗੇਜਪਨ, ਵਰਤੋਂ ਵਿਚ ਲਿਆਉਣ ਵਾਲੀਆਂ ਚੀਜ਼ਾਂ, ਵਾਹਨਾਂ, ਦਵਾਈਆਂ ਅਤੇ ਹੋਰ ਵਰਤਣ ਵਾਲੀਆਂ ਵਸਤੂਆਂ ਵਿਚ ਵੀ ਔਰਤ ਨੂੰ ਹੀ ਪੇਸ਼ ਕੀਤਾ ਜਾਂਦਾ ਹੈ। ਥੋੜ੍ਹੇ ਪੈਸਿਆਂ ਦੀ ਪੇਸ਼ਕਸ਼ ਕਰ ਉਸਦੇ ਸਰੀਰ ਨੂੰ ਇਹ ਸਰਮਾਏਦਾਰ ਇਸ ਤਰ੍ਹਾਂ ਵਰਤ ਰਹੇ ਹਨ ਜਿਵੇਂ ਖੁਦ ਖਰੀਦੀ ਚੀਜ਼ ਉੱਤੇ ਖਰੀਦਣ ਵਾਲੇ ਦਾ ਹੱਕ ਹੁੰਦਾ ਹੈ। ਔਰਤ ਨੂੰ ਬੜੀ ਬੇਸ਼ਰਮੀ ਨਾਲ ਇਹਨਾਂ "ਇਸ਼ਤਿਹਾਰਾਂ, ਟੈਲੀਵੀਜਨ ਦੀਆਂ ਐਡਵੇਂਟਾਈਜ਼ਮੈਂਟ ਵਿੱਚ, ਸ਼ਰਾਬ ਦੇ ਠੇਕਿਆਂ ਤੇ ਲੱਗੇ ਅਸ਼ਲੀਲ ਬੈਨਰਾਂ, ਕੱਪੜਾ ਕੰਪਨੀ ਵਲੋਂ ਕੱਪੜੇ ਦੀ ਮਸ਼ਹੂਰੀ ਲਈ ਬਣਾਏ ਨੰਗੇਜ ਬੈਨਰਾਂ, ਮਰਦ ਔਰਤ ਦੇ ਅੰਦਰੂਨੀ ਕੱਪੜਿਆਂ ਅਤੇ ਗੁਪਤ ਰੋਗਾਂ ਦੇ ਇਲਾਜ਼ ਦੇ ਬਹਾਨੇ ਅਸ਼ਲੀਲ ਤਸਵੀਰਾਂ ਵਾਲੀਆਂ ਦਵਾਈਆਂ ਦਾ ਪ੍ਰਚਾਰ ਅਤੇ ਹੋਰ ਬਹੁਤ ਸਾਰਾ ਸਮਾਨ ਜੋ ਗੁਪਤ ਹੀ ਚੰਗਾ ਲਗਦਾ ਹੈ।" ਇਹ ਲੋਕ ਇਹ ਸਰਮਾਏਦਾਰ ਸੇਬ ਸੰਗਤਰਿਆਂ ਦੀ ਤਰ੍ਹਾਂ ਇਸ਼ਤਿਹਾਰਾਂ ਦੇ ਜ਼ਰੀਏ ਔਰਤ ਦੇ ਜਿਸਮ ਦੀ ਆੜ ਵਿੱਚ ਆਪਣਾ ਬਿਜ਼ਨਸ ਕਰ ਰਹੇ ਹਨ। ਔਰਤ ਦੇ ਵਜੂਦ ਨੂੰ ਇਸ ਤਰ੍ਹਾਂ ਦੇ ਗੰਦੇ ਖੇਲ ਵੀ ਬਹੁਤ ਨੀਵਾਂ ਲੈ ਜਾਂਦੇ ਹਨ। ਸਾਨੂੰ ਇਹਨਾਂ ਤੇ ਨੱਥ ਪਾਉਣ ਦੀ ਲੋੜ ਹੈ।

ਦਿੱਲੀ ਦੀ ਇਕ ਘਟਨਾ ਨੇ ਸਾਰੇ ਦੇਸ਼ ਨੂੰ ਹਿਲਾ ਕੇ ਰੱਖ ਦਿੱਤਾ ਤੇ ਔਰਤਾਂ ਦੀ ਰੱਖਿਆ ਦੀ ਗੱਲ ਕਰਨ ਵਾਲੀ ਸਰਕਾਰ ਦੇ ਸੁਰੱਖਿਆ ਇੰਤਜ਼ਾਮ ਦੀ ਪੋਲ ਖੋਲ੍ਹ ਕੇ ਰੱਖ ਦਿੱਤੀ ਕਿ ਸਾਡੇ ਦੇਸ਼ ਦੀ ਔਰਤ ਕਿੰਨੀ ਸੁਰੱਖਿਅਤ ਹੈ। ਉਹ ਪੰਜ ਦਰਿੰਦੇ ਦਿੱਲੀ ਦੀਆਂ ਸੜਕਾਂ ਤੇ ਪੂਰੀ ਰਾਤ ਉਸ ਅਬਲਾ ਨਾਲ ਗੰਦਾ ਖੇਲ ਖੇਡਦੇ ਰਹੇ ਪਰ ਕਿਸੇ ਦੀ ਅੱਖ ਨਹੀਂ ਖੁੱਲ੍ਹੀ ਅਤੇ ਉਸਦੇ ਨਾਲ ਨਾਲ ਉਸਦੇ ਦੋਸਤ ਦਾ ਵੀ ਮਾੜਾ ਹਸ਼ਰ ਹੋਇਆ, ਜਿਸਦਾ ਸ਼ਬਦਾਂ ਵਿੱਚ ਬਿਆਨ ਕਰਨਾ ਮੇਰੇ ਬਸ ਵਿੱਚ ਨਹੀਂ ਹੈ।

ਇਕੱਲੀ ਦਿੱਲੀ ਹੀ ਨਹੀਂ ਦੇਸ਼ ਦੇ ਸਾਰੇ ਸੂਬਿਆਂ ਵਿਚ ਬਹੁਤ ਕੁੱਝ ਹੋ ਰਿਹਾ ਹੈ। ਗਰੀਬ ਮਜ਼ਦੂਰਾਂ ਦੀਆਂ ਧੀਆਂ ਨੂੰ ਚੁੱਕ ਲਿਆ ਜਾਂਦਾ ਅਤੇ ਥੋੜ੍ਹੇ ਪੈਸਿਆਂ ਵਿਚ ਉਸਨੂੰ ਅੱਗੇ ਵੇਚ ਦਿੱਤਾ ਜਾਂਦਾ ਹੈ। ਨਾ ਜਾਣੇ ਜਵਾਨ ਹੋਣ ਤੱਕ ਉਹ ਕਿਸ-ਕਿਸ ਦੀ ਮਨਮਰਜ਼ੀ ਦਾ ਸ਼ਿਕਾਰ ਹੁੰਦੀਆਂ ਹਨ।

ਪੰਜਾਬ ਸੂਬੇ ਦੇ ਫਰੀਦਕੋਟ ਸ਼ਹਿਰ ਵਿਚ ਸ਼ਰੂਤੀ ਉਤੇ ਹੋਏ ਤਸ਼ੱਦਦ ਨੇ ਪੂਰੇ ਰਾਜਨਿਤਕ ਤੇ ਪ੍ਰਸ਼ਾਸਨਿਕ ਢਾਂਚੇ ਤੇ ਗੰਭੀਰ ਪ੍ਰਸ਼ਨ ਚਿੰਨ ਲਗਾਇਆ ਹੈ, ਜਿਸਦੇ ਵਿਚ ਗੁੰਡਾ ਅਨਸਰਾਂ ਨੂੰ ਰਾਜਨੀਤਕ ਸਰਪ੍ਰਸਤੀ ਹਾਸਲ ਸੀ। ਲੋਕਾਂ ਦੇ ਏਕੇ ਤੇ ਲੋਕ ਤਾਕਤਾਂ ਦੇ ਸਿਰ ਤੇ ਉਸ ਬੱਚੀ ਨੂੰ ਅਤੇ ਉਸਦੇ ਪਰਿਵਾਰ ਨੂੰ ਇਨਸਾਫ ਮਿਲਿਆ। ਮਰਦ ਜਾਂ ਔਰਤ ਦੇ ਜਨਮ ਉਪਰੰਤ ਇਹ ਸਾਡਾ ਸਮਾਜ ਹੀ ਹੈ ਜੋ ਉਸਨੂੰ ਮਰਦ ਔਰਤ ਦੀ ਪਛਾਣ ਦਿੰਦਾ ਹੈ ਅਤੇ ਉਸ ਲਈ ਜਨਮ ਤੋਂ ਹੀ ਕੰਮ ਅਤੇ ਜ਼ਿੰਮੇਵਾਰੀਆਂ ਨਿਰਧਾਰਿਤ ਕਰਦਾ ਹੈ।

ਮੈਂ ਇਹ ਕਹਿਣਾ ਚਾਹਾਂਗਾ ਕਿ ਔਰਤ ਆਪਣੇ ਸਭ ਧਰਮ ਅਤੇ ਫਰਜ਼ ਪਿੱਛੇ ਛੱਡ ਕੇ ਔਰਤ ਖੁਦ ਔਰਤ ਦੇ ਹੱਕਾਂ ਵਾਸਤੇ ਅੱਗੇ ਆਵੇ। ਸਾਨੂੰ ਲੋੜ ਹੈ ਇਕ ਦੂਜੇ ਦਾ ਦਰਦ ਸਮਝਣ ਦੀ। ਔਰਤ ਤਾਂ ਔਰਤ ਦੇ ਦਰਦ ਨੂੰ ਭਲੀਭਾਂਤ ਜਾਣਦੀ ਹੈ। ਘਰ ਵਿੱਚ ਮਾਂ ਪੁੱਤ ਦੇ ਵਿਆਹ ਤੋਂ ਬਾਦ ਬੜੀਆਂ ਸੇਜਲ ਅੱਖਾਂ ਨਾਲ ਪੋਤੇ ਦੀ ਉਡੀਕ ਕਰਦੀ ਹੈ ਪਰ ਜੇ ਕਿਤੇ ਕੁੜੀ ਜੰਮ ਪਵੇ ਤਾਂ ਉਸਦਾ ਬੁਢਾਪਾ ਹੋਰ ਬੁੱਢਾ ਹੋ ਜਾਂਦਾ ਹੈ ਜਾਣੀ ਕੇ ਕੁੜੀ ਜੰਮਣਾ ਉਸਦੇ ਵਾਸਤੇ ਸਰਾਪ ਸਿੱਧ ਹੁੰਦਾ ਹੈ। ਔਰਤ ਕੁਝ ਹਦ ਤੱਕ ਆਪ ਵੀ ਜ਼ਿੰਮੇਵਾਰ ਹੈ। ਜੇ ਉਹ ਆਪਣੀ ਕੁੱਖ ਵਿੱਚ ਪਲ ਰਹੀ ਧੀ ਨੂੰ ਜਨਮ ਦੇ ਕੇ ਇਹ ਸਮਾਜ ਜਿਹੜਾ ਧੀਆਂ ਨੂੰ ਬੋਝ ਸਮਝਦਾ ਹੈ, ਦੇ ਮੂੰਹ ਤੇ ਕਰਾਰੀ ਚਪੇੜ ਮਾਰੇ। ਉਹ ਖੁਦ ਉਹਨਾਂ ਦਾ ਸਾਥ ਨਾ ਦੇਵੇ ਜਿਹੜੇ ਉਸਨੂੰ ਆਪਣੀ ਧੀ ਦਾ ਕੁੱਖ ਵਿੱਚ ਹੀ ਕਤਲ ਕਰਨ ਲਈ ਪ੍ਰੇਰਦੇ ਹਨ। ਜੇ ਕਿਧਰੇ ਔਰਤ ਆਪਣਾ ਮਨ ਪੱਕਾ ਕਰ ਲਵੇ ਤਾਂ ਉਸਦਾ ਰਾਹ ਸਾਫ ਹੈ, ਕੋਈ ਉਸਦੇ ਰਸਤੇ ਵਿੱਚ ਅੜਿੱਕਾ ਨਹੀਂ ਹੋਵੇਗਾ।

ਆਓ ਰਲ ਕੇ ਤੁਰੀਏ ਅਤੇ ਇਸ ਭੈੜੀ ਸੋਚ (ਔਰਤ ਮਰਦ ਦੇ ਪੈਰ ਦੀ ਜੁੱਤੀ ਹੈ) ਨੂੰ ਬਦਲੀਏ ਅਤੇ ਮਰਦ ਔਰਤ ਗੈਰ ਬਰਾਬਰੀ ਨੂੰ ਖਤਮ ਕਰੀਏ। ਔਰਤ ਨੂੰ ਬਣਦਾ ਹੱਕ ਦਿਉ ਤੇ ਫਿਰ ਦੇਖੋ ਸਾਡਾ ਸਮਾਜ ਕਿਸ ਤਰ੍ਹਾਂ ਤਰੱਕੀ ਕਰਦਾ ਹੈ। ਇਹ ਵੀ ਕੁਦਰਤ ਦਾ ਇਕ ਤੋਹਫਾ ਹੈ, ਇਸਦੀ ਬੇਕਦਰੀ ਨਾ ਕਰੋ ਅਤੇ ਇਸਨੂੰ ਕੇਵਲ ਭੋਗਣ ਯੋਗ ਵਸਤੂ ਹੀ ਨਾ ਸਮਝੋ ਇਹ ਵੀ ਮਰਦਾਂ ਵਾਂਗ ਸਾਡੇ ਸਮਾਜ ਦਾ ਹਿੱਸਾ ਹਨ। ਇਸਨੂੰ ਹਵਸ ਦੀ ਨਿਗ੍ਹਾ ਨਾਲ ਤੱਕਣ ਵਾਲਿਓ ਤੁਹਾਨੂੰ ਵੀ ਕਿਸੇ ਔਰਤ ਨੇ ਹੀ ਜਨਮ ਦਿੱਤਾ ਹੈ। ਕੋਈ ਔਰਤ ਤੁਹਾਡੀ ਭੈਣ ਵੀ ਹੈ ਜਿਹੜੀ ਗੁੱਟ ਤੇ ਰੱਖੜੀ ਬੰਨ ਤੁਹਾਡੇ ਲਈ ਰੱਬ ਤੋਂ ਖੈਰਾਂ ਮੰਗਦੀ ਹੈ। ਇਹੀ ਔਰਤ ਤੁਹਾਡੀ ਪਤਨੀ ਹੈ ਜਿਹੜੀ ਤੁਹਾਡੇ ਬੱਚਿਆਂ ਨੂੰ ਜਨਮ ਦੇ ਕੇ ਤੁਹਾਡੀ ਵੰਸ਼ ਨੂੰ ਅੱਗੇ ਤੋਰਦੀ

ਹੈ।

ਫੈਸਲਾ ਤੁਹਾਡੇ ਹੱਥ ਹੈ। ਜੇ ਔਰਤ ਦਾ ਸਤਿਕਾਰ ਕਰੋਗੇ ਤਾਂ ਸਾਡਾ ਸਮਾਜ ਆਪਣੀਆਂ ਨੀਹਾਂ ਤੇ ਕਾਇਮ ਰਹੇਗਾ। ਸਾਡਾ ਵੰਸ਼ ਵਧੇਗਾ ਨਹੀਂ। ਤਰ੍ਹਾਂ ਤਰ੍ਹਾਂ ਦੀਆਂ ਔਰਤ ਉੱਤੇ ਪਾਬੰਦੀਆਂ ਲਾਉਣ ਵਾਲਿਓ, ਸਮਾਜਿਕ ਕਦਰਾਂ ਕੀਮਤਾਂ ਨੂੰ ਛਿੱਕੇ ਟੰਗਣ ਵਾਲਿਓ- ਕਿੱਥੋਂ ਸਿਰਜੋਗੇ ਸਮਾਜ। ਉਸਦਾ ਸਰੀਰ ਵੇਖ ਮਨ ਭਟਕਾਉਣ ਵਾਲਿਓ ਆਪਣੇ ਭਟਕਦੇ ਮਨਾਂ ਨੂੰ ਨੱਥ ਪਾਓ ਤੇ ਦਿਲੋਂ ਸਤਿਕਾਰ ਕਰੋ ਕੁਦਰਤ ਦੇ ਇਸ ਕੋਹਿਨੂਰ ਤੋਹਫੇ ਦਾ।

# ਔਰਤ ਦੇ ਆਚਰਣ ਨੂੰ ਠੇਸ

ਸਾਡਾ ਸਮਾਜ ਹਰ ਥਾਂ ਤੇ ਇਹ ਦਰਸਾਉਣ ਦੀ ਕੋਸ਼ਿਸ਼ ਹੀ ਨਹੀਂ ਕਰਦਾ ਸਗੋਂ ਹੈਂਕੜ ਨਾਲ ਆਪਣੀ ਧੌਣ ਦਾ ਅਕੜੇਵਾਂ ਰੱਖਣ ਦਾ ਮਾਰਾ ਨਾ ਜਾਣੇ ਕਿੰਨੇ ਦੱਬੇ-ਕੁਚਲੇ, ਬੇਸਹਾਰਾ, ਬੇਬਸ ਅਤੇ ਲਾਚਾਰ ਲੋਕਾਂ ਨੂੰ ਆਪਣੀ ਪਕੜ ਵਿੱਚ ਐਨਾ ਮਜਬੂਰ ਕਰ ਦਿੰਦੈ ਕਿ ਉਹ ਇਸ ਸਮਾਜ ਵਿੱਚ ਸਿਰ ਉੱਚਾ ਕਰਕੇ ਨਹੀਂ ਜੀ ਸਕਦੇ।

ਸਾਡੇ ਸਮਾਜ ਵਿੱਚ ਬੇਸਹਾਰਾ ਜਾਂ ਬੇਬਸ ਵਾਸਤੇ ਕੋਈ ਥਾਂ ਨਹੀਂ ਪਰ ਜੇ ਕਿਧਰੇ ਹੈ ਵੀ ਉਹ ਹੈ ਘਰ ਦਾ ਕੋਈ ਕੋਨਾ ਜਾਂ ਫਿਰ ਤਸ਼ੱਦਦ ਦੀ ਮਾਰ ਹੇਠ ਆਪਣਾ ਜੀਵਨ ਬਤੀਤ ਕਰਦੈ। ਅਜਿਹੀ ਹੀ ਸਥਿਤੀ ਸਾਡੇ ਸਮਾਜ ਵਿੱਚ ਅੱਜ ਔਰਤ ਦੀ ਹੈ॥ ਔਰਤ ਨੂੰ ਬੱਸ ਬੱਚੇ ਪੈਦਾ ਕਰਨ ਦੀ ਮਸ਼ੀਨ ਜਾਂ ਫਿਰ ਕਿੰਨਾ ਵੀ ਵੱਡਾ ਘਰ ਹੋਵੇ ਪਰ ਔਰਤ ਉਸ ਵਿੱਚ ਵੀ ਬਹੂ-ਬੇਟੀ ਹੋ ਕੇ ਵੀ ਬੇਬਸ ਹੁੰਦੀ ਹੈ। ਆਪਣੇ ਅਰਮਾਨ, ਚਾਅ, ਸੱਧਰਾਂ ਨੂੰ ਅਪਣੇ ਮਨ ਵਿੱਚ ਹੀ ਦਬਾਈ ਰੱਖਦੀ ਹੈ।

ਸਾਡਾ ਸਮਾਜ ਅੱਜ ਦੁਹਾਈ ਪਾਉਂਦਾ ਹੈ ਕਿ ਔਰਤ ਬਿਲਕੁਲ ਸੁਰੱਖਿਅਤ ਹੈ ਪਰ ਉਸ ਸਮਾਜ ਨੂੰ ਇਹ ਨਹੀਂ ਪਤਾ ਕਿ ਸਾਡੀ ਔਰਤ ਬਾਹਰੋਂ ਤਾਂ ਸੁਰੱਖਿਅਤ ਹੈ ਪਰ ਸਾਡੇ ਘਰ ਵਿੱਚੋਂ ਹੀ ਉਸ ਉੱਤੇ ਜ਼ੁਲਮ ਹੋ ਰਿਹਾ ਹੈ। ਬਾਹਰ ਹੁੰਦਾ ਅੱਤਿਆਚਾਰ ਤਾਂ ਬਹੁਤ ਦੂਰ ਦੀ ਗੱਲ ਹੈ।

ਔਰਤ ਨੇ ਵੀ ਆਪਣੀ ਥਾਂ ਅਜਿਹੀ ਬਣਾ ਲਈ ਹੈ। ਉਹ ਵੀ ਸਮਝਦੀ ਹੈ ਕਿ ਮੈਂ ਤਾਂ ਨੀਵੀਂ ਹੀ ਹਾਂ, ਮਰਦ ਪ੍ਰਧਾਨ ਸਮਾਜ ਦੇ ਪੈਰਾਂ ਥੱਲੇ ਰਹਿਣਾ ਹੀ ਮੇਰੀ ਜ਼ਿੰਦਗੀ ਹੈ, ਇਹ ਤਾਂ ਰੀਤ ਹੀ ਬਣੀ ਹੈ। ਜਿਹੜੀਆਂ ਔਰਤਾਂ ਇਹ ਸੋਚਦੀਆਂ ਹਨ ਉਹ ਗਲਤ ਹਨ। ਔਰਤ ਨੇ ਅਜਿਹਾ ਖੁਦ ਚੁਣਿਆ ਹੈ। ਵਰਨਾ ਕਿਸੇ ਸਮਾਜ ਦੀ ਕੀ ਮਜ਼ਾਲ ਸੀ ਕਿ ਉਹ ਉਸਨੂੰ ਨਿਚਲੇ ਦਰਜੇ ਵੱਲ ਧਕੇਲ ਦਿੰਦਾ। ਔਰਤ ਅੱਜ ਖੁਦ ਜ਼ਿੰਮੇਵਾਰ ਹੈ। ਔਰਤ ਵਲੋਂ ਕਦੇ ਕਦੇ ਆਪੇ ਤੋਂ ਬਾਹਰ ਹੋ ਕੇ ਕੀਤੇ ਕੰਮ ਜਾਂ ਫਿਰ ਕੋਈ ਅਜਿਹੀ ਘਟਨਾ ਜਿਹੜੀ ਔਰਤ ਜਾਤ ਵਾਸਤੇ ਬੇਹੱਦ ਸ਼ਰਮਨਾਕ ਸਾਬਤ ਹੋਵੇ, ਔਰਤ ਦੀ ਸਮਾਜ ਪ੍ਰਤੀ ਸੋਚ ਨੂੰ ਢਾਹ ਲਾਉਂਦੀਆਂ ਹਨ।

ਬੜੇ ਕਾਰਨ ਹਨ ਕਿ ਸਮਾਜ ਔਰਤ ਨੂੰ ਨੀਵਾਂ ਵੇਖ ਕੇ ਹੀ ਖੁਸ਼ ਹੈ ਜਾਂ ਫਿਰ ਕਹਿ ਲਉ ਕਿ ਔਰਤ ਖੁਦ ਅਜਿਹੇ ਕੰਮ ਕਰਕੇ ਆਪਣੀ ਕਦਰ ਆਪ ਘਟਾ ਲੈਂਦੀ ਹੈ। ਜਿਵੇਂ ਕਹਿੰਦੇ ਹਨ ਕਿ ਔਰਤ ਮਰਦ ਦੇ ਪੈਰ ਦੀ ਜੁੱਤੀ ਹੈ। ਸਹੁਰੇ ਪਰਵਾਰ ਵਲੋਂ ਦਾਜ ਦੀ ਮੰਗ, ਉਸਨੂੰ ਤੰਗ ਪ੍ਰੇਸ਼ਾਨ ਕਰਨਾ ਜਾਂ ਫਿਰ ਔਲਾਦ ਨਾ ਪੈਦਾ ਕਰ ਸਕਣਾ ਜਾਂ ਫਿਰ ਵਾਰ ਵਾਰ

ਕੁੜੀਆਂ ਨੂੰ ਜਨਮ ਦੇਣਾ ਔਰਤ ਉੱਤੇ ਬੇਹੱਦ ਸ਼ਰਮਨਾਕ ਦੋਸ਼ ਲਾ ਕੇ ਉਸਨੂੰ ਥਾਣਿਆਂ ਕਚਹਿਰੀਆਂ ਵਿੱਚ ਉਸਦੇ ਪਰਿਵਾਰ ਵਲੋਂ ਜਲੀਲ ਕਰਨਾ। ਔਰਤ ਦਾ ਗਰੀਬ ਤੋਂ ਅਮੀਰ ਬਨਣ ਦਾ ਸੁਪਨਾ ਉਸਨੂੰ ਰਹੀਸਾਂ ਦੀ ਮੰਡੀ ਵਿੱਚ ਇੱਕ ਭੋਗਣ ਯੋਗ ਵਸਤੂ ਬਣਾਕੇ ਰੱਖ ਦਿੰਦਾ ਹੈ।

ਔਰਤ ਦਾ ਜਲਦਬਾਜੀ ਜਾਂ ਗਲਤੀ ਵਿੱਚ ਲਿਆ ਫੈਸਲਾ ਉਸ ਲਈ ਉਮਰ ਭਰ ਦਾ ਰੋਣਾ ਬਣ ਜਾਂਦਾ ਹੈ। ਮਾਪਿਆਂ ਵਲੋਂ ਬਾਹਰ ਪੜ੍ਹਣ ਭੇਜੀਆਂ ਕੁੜੀਆਂ ਵਲੋਂ ਮਾਪਿਆਂ ਦੀ ਢਿੱਲ ਦਾ ਗਲਤ ਫਾਇਦਾ ਉਠਾਉਣਾ, ਨਸ਼ੇ ਕਰਨੇ, ਮੁੰਡੇ ਦੋਸਤਾਂ ਨਾਲ ਰਲਕੇ ਬਦਫੈਲੀ ਕਰਨੀ ਅਜਿਹੇ ਕੰਮ ਕਰਨੇ ਜਿਸ ਨਾਲ ਮਾਪਿਆਂ ਨੂੰ ਸ਼ਰਮਿੰਦਾ ਹੋਣਾ ਪੈਂਦਾ ਹੈ।

ਔਰਤ ਦਾ ਪੱਛਮੀ ਸੱਭਿਅਤਾ ਵੱਲ ਜ਼ਿਆਦਾ ਝੁਕਾਅ ਕਾਰਨ- ਔਰਤ ਵਲੋਂ ਆਪਣਾ ਪਹਿਰਾਵਾ ਛੱਡ ਕੇ ਜਿਆਦਾ ਉਤੇਜਨਾਜਨਕ ਭੜਕੀਲੇ ਕੱਪੜੇ ਪਾਉਣਾ ਨੰਗੇਜਪਣ ਨੂੰ ਦਰਸਾਉਂਦਾ ਹੈ। ਰਈਸਾਂ ਵਲੋਂ ਆਪਣੀਆਂ ਕੁੜੀਆਂ ਦੀ ਸ਼ਾਦੀ ਵਿੱਚ ਵੱਧ ਦਹੇਜ ਦੇ ਕੇ ਗਰੀਬ ਪਰਿਵਾਰਾਂ ਦੀਆਂ ਲੜਕੀਆਂ ਦੇ ਮਨਾਂ ਵਿੱਚ ਇਹ ਸੋਚ ਕਿ ਅਸੀਂ ਵੀ ਅਮੀਰਾਂ ਦੇ ਤੌਰ-ਤਰੀਕੇ ਅਪਨਾਈਏ। ਦਾਦੀ ਅਤੇ ਮਾਂ ਵਲੋਂ ਕੁੜੀ ਦੇ ਬਜਾਏ ਮੁੰਡੇ ਦੀ ਖਵਾਹਿਸ਼ ਰੱਖਣੀ। ਔਰਤ ਦੇ ਹੁੰਦੇ ਔਰਤ ਦਾ ਵਿਰੋਧ, ਦਾਦੀ ਅਤੇ ਮਾਂ ਔਰਤ ਹੁੰਦੇ ਇਕ ਔਰਤ ਦੇ ਜਨਮ ਤੇ ਅਫਸੋਸ ਕਰਦੀਆਂ ਹਨ ਅਤੇ ਨੂੰਹ ਰਾਣੀ ਨੂੰ ਕੋਸਦੀਆਂ ਹਨ ਜਦ ਕਿ ਉਹਨਾਂ ਦੀ ਬੇਟੀ ਵੀ ਕਿਸੇ ਘਰ ਦੀ ਨੂੰਹ ਹੈ।

ਅੱਜ ਕਾਲ ਜਿਆਦਾਤਰ ਸਿਨੇਮਾ ਘਰ ਵਿੱਚ ਪ੍ਰਦਰਸ਼ਿਤ ਹੋਣ ਵਾਲੀਆਂ ਫਿਲਮਾਂ ਵਿੱਚ ਅਜਿਹੇ ਇਤਰਾਜ਼ਯੋਗ ਸੀਨ, ਜਿਨ੍ਹਾਂ ਦੀਆਂ ਫੋਟੋਆਂ ਬਣਾਕੇ ਜਿਆਦਾ ਪੈਸੇ ਕਮਾਉਣ ਦੀ ਲਾਲਸਾ ਵਿੱਚ, ਔਰਤ ਦੇ ਨੰਗੇਜਪਨ ਨੂੰ ਬਾਹਰ ਬੈਨਰਾਂ ਦੇ ਰੂਪ ਵਿੱਚ ਨੌਜਵਾਨ ਪੀੜ੍ਹੀ ਨੂੰ ਪਰੋਸਦੇ ਹਨ। ਇਹਨਾਂ ਫਿਲਮਾਂ ਅਤੇ ਇਸ਼ਤਿਹਾਰਬਾਜੀ ਉੱਤੇ ਵੀ ਪਬੰਧੀ ਚਾਹੀਦੀ ਹੈ। ਟੈਲੀਵੀਜਨ ਤੇ ਦਿੱਤੇ ਜਾਣ ਵਾਲੇ ਐਡਾਂ ਵਿੱਚ ਔਰਤ ਦੇ ਨੰਗੇਜਪਨ ਦੀ ਆੜ ਵਿੱਚ ਸਰਮਾਏਦਾਰ ਆਪਣੀਆਂ ਜੇਬਾਂ ਗਰਮ ਕਰਦੇ ਹਨ। ਸਰੀਰ ਔਰਤ ਦਾ, ਨੁਮਾਇਸ਼ ਔਰਤ ਦੀ ਪਰ ਔਰਤ ਦੇ ਹਿੱਸੇ ਕੁਝ ਕਾਗਜ਼ ਦੇ ਟੁਕੜੇ ਪਰ ਉਸਦੀ ਇੱਜ਼ਤ ਦੀ ਕੀਮਤ ਸਰਮਾਏਦਾਰਾਂ ਦੀ ਜੇਬ ਵਿੱਚ ਜਾਣਾ ਵੀ ਔਰਤ ਦਾ ਘਾਣ ਹੈ। ਸਕੂਲ, ਕਾਲਜ ਜਾਂਦੀਆਂ ਕੁੜੀਆਂ ਅਤੇ ਔਰਤਾਂ ਨਾਲ ਰਈਸਜ਼ਾਦੇ ਅਤੇ ਭੂੰਡ ਆਸ਼ਕਾਂ ਨੂੰ ਵੀ ਨੱਥ ਪਾਉਣ ਦੀ ਲੋੜ ਹੈ।

ਹਰੇਕ ਘਰ ਵਿੱਚ ਮੁੰਡੇ ਅਤੇ ਕੁੜੀ ਵਿੱਚ ਫਰਕ ਜਾਂ ਫਿਰ ਵੱਡੀਆਂ ਬ੍ਰਾਂਡ ਕੰਪਨੀਆਂ ਆਪਣਾ ਕੱਪੜਾ ਜਾਂ ਹੋਰ ਸਾਜੋ ਸਮਾਨ ਵੇਚਣ ਲਈ ਵੀ ਭੋਲੀਆਂ ਭਾਲੀਆਂ ਕੁੜੀਆਂ ਨੂੰ ਛੋਟੇ ਛੋਟੇ ਕੱਪੜਿਆਂ ਦੇ ਵੱਡੇ ਵੱਡੇ ਸੁਪਨੇ ਵਿਖਾਉਣ ਲਈ ਨਾਮਾਤਰ ਪੈਸਿਆਂ

ਦੀ ਪੇਸ਼ਕਸ਼ ਕੁੜੀਆਂ ਨੂੰ ਨਰਕ ਵੱਲ ਧਕੇਲ ਦੇਂਦੀ ਹੈ। ਜਿਸ ਨਾਲ ਉਹਨਾਂ ਦਾ ਅੱਗੇ ਜਾ ਕੇ ਪਿੱਛੇ ਮੁੜਨਾ ਮੁਸ਼ਕਿਲ ਹੋ ਜਾਂਦਾ ਹੈ।

ਅਜਿਹੀਆਂ ਬਹੁਤ ਗੱਲਾਂ ਜਾਂ ਘਟਨਾਵਾਂ ਕਹਿ ਲਉ ਜਾਂ ਫਿਰ ਔਰਤ ਵਲੋਂ ਅਜਿਹੀਆਂ ਹਰਕਤਾਂ ਸਾਰੇ ਸਮਾਜ ਦੀਆਂ ਔਰਤਾਂ ਵਾਸਤੇ ਰਾਹ ਬੰਦ ਕਰ ਦਿੰਦੀਆਂ ਹਨ। ਕੁਝ ਇੱਜ਼ਤਦਾਰ ਇਸੇ ਡਰ ਤੋਂ ਨਾ ਤਾਂ ਕੁੜੀਆਂ ਨੂੰ ਬਾਹਰ ਭੇਜਦੇ ਹਨ, ਨਾ ਹੀ ਉਹ ਚੰਗੀ ਤਰ੍ਹਾਂ ਪੜ੍ਹ ਲਿਖ ਸਕਦੀਆਂ ਹਨ। ਜਿਸ ਕਰਕੇ ਉਹਨਾਂ ਦੇ ਅਪਣੇ ਦੂਰ ਹੋ ਜਾਂਦੇ ਹਨ। ਇਸ ਲਈ ਔਰਤਾਂ ਨੂੰ ਚਾਹੀਦਾ ਹੈ ਕਿ ਉਹ ਕੁਝ ਅਜਿਹਾ ਨਾ ਕਰਨ ਜਿਸ ਨਾਲ ਸਾਰੇ ਸਮਾਜ ਵਿੱਚ ਉਹਨਾਂ ਦੀ ਕਦਰ ਘਟੇ ਅਤੇ ਇਹ ਸਮਾਜ ਉਨ੍ਹਾਂ ਨੂੰ ਬੁਰੀ ਨਜ਼ਰ ਨਾਲ ਵੇਖੇ। ਔਰਤ ਨੂੰ ਵੀ ਆਪਣੇ ਬਚਾਅ ਲਈ ਅੱਗੇ ਆਉਣਾ ਪਵੇਗਾ। ਜਿਸ ਤਰ੍ਹਾਂ ਕਹਿੰਦੇ ਹਨ ਕਿ ਇਕ ਗੰਧਲੀ ਮੱਛੀ ਸਾਰੇ ਤਲਾਅ ਨੂੰ ਹੀ ਗੰਧਲਾ ਕਰ ਦਿੰਦੀ ਹੈ। ਠੀਕ ਉਸੇ ਤਰ੍ਹਾਂ ਔਰਤ ਜਾਤ ਨੂੰ ਗੰਧਲਾ ਕਰ ਰਹੀਆਂ ਅਜਿਹੀਆਂ ਗਲਤ ਧਾਰਨਾਵਾਂ, ਗਲਤ ਅਨਸਰਾਂ ਨੂੰ ਸਮਾਜ ਵਿੱਚੋਂ ਕੱਢ ਕੇ ਬਾਹਰ ਸੁੱਟਣਾ ਹੋਵੇਗਾ, ਤਾਂ ਹੀ ਔਰਤ ਦਾ ਇਹ ਸਾਫ ਸੁਥਰਾ ਆਚਰਣ ਅਸੀਂ ਕਾਇਮ ਕਰ ਸਕਾਂਗੇ।

# ਔਰਤ

ਅੱਜ ਹਰੇਕ ਸੰਸਥਾ, ਸਰਕਾਰ ਅਤੇ ਹੋਰ ਲੋਕ ਭਲਾਈ ਟਰੱਸਟ ਆਦਿ ਇਹਨਾਂ ਸਭ ਦਾ ਇਹੀ ਉਪਰਾਲਾ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਔਰਤ ਦੀ ਹੋਂਦ ਨੂੰ ਬਚਾਇਆ ਜਾਵੇ। ਅੱਜ ਕੱਲ ਹੋ ਰਹੇ ਦੁਰਵਿਹਾਰਾਂ ਕਾਰਨ ਔਰਤ ਦੀ ਸਥਿਤੀ ਬਹੁਤ ਨਾਜ਼ੁਕ ਬਣੀ ਹੋਈ ਹੈ। ਅੱਜਕਲ ਜ਼ਮਾਨਾ ਬਹੁਤ ਫਾਸਟ ਹੋ ਚੁੱਕਾ ਹੈ। ਹਰੇਕ ਪੁਰਾਣੀ ਚੀਜ਼ ਨਵੇਂ ਜਮਾਨੇ ਅਨੁਸਾਰ ਆਪਣਾ ਨਵਾਂ ਰੂਪ ਲੈ ਚੁੱਕੀ ਹੈ ਭਾਵ ਉਸ ਵਿੱਚ ਬਹੁਤ ਬਦਲਾਅ ਆ ਚੁੱਕਾ ਹੈ। ਸਮਾਜ ਨੂੰ ਨਸ਼ਾ, ਦਾਜ, ਲੁੱਟਾਂ-ਖੋਹਾਂ, ਬਲਾਤਕਾਰ, ਭਰੂਣ ਹੱਤਿਆ, ਮਹਿੰਗਾਈ, ਰਿਸ਼ਵਤਖੋਰੀ ਨਾ ਜਾਣੇ ਹੋਰ ਕਿੰਨੇ ਕੁ ਜ਼ਹਿਰੀ ਕੀੜੇ ਘੁਣ ਵਾਂਗ ਖਾ ਰਹੇ ਹਨ। ਬਾਬੇ ਨਾਨਕ ਦਾ ਇਹ ਸੰਸਾਰ ਅਜਿਹੀਆਂ ਕੁਰੀਤੀਆਂ ਦਾ ਸ਼ਿਕਾਰ ਹੋ ਚੁੱਕਾ ਹੈ ਜਿਸ ਸੰਸਾਰ ਨੂੰ ਜਿਹੜੀ ਸ੍ਰਿਸ਼ਟੀ ਨੂੰ ਉਨ੍ਹਾਂ ਨੇ ਆਪਣੀ ਮਿਹਨਤ, ਪਰਮਾਤਮਾ ਦੇ ਸ਼ਾਂਤੀ ਸੰਦੇਸ਼ ਨੂੰ ਦੁਨੀਆਂ ਵਿੱਚ ਵਸਦੇ ਕੋਨੇ-ਕੋਨੇ ਵਿੱਚ ਲੋਕਾਂ ਤੱਕ ਪਹੁੰਚਾਇਆ ਤੇ ਉਹਨਾਂ ਨੂੰ ਉਹਨਾਂ ਦੇ ਫਰਜ਼ਾਂ ਤੋਂ ਜਾਣੂ ਕਰਵਾਇਆ। ਕਿਰਤ ਕਰੋ ਵੰਡ ਛਕੋ ਵਰਗੇ ਸੰਦੇਸ਼, ਔਰਤ ਨੂੰ ਦਿੱਤਾ ਸਤਿਕਾਰ ਭਾਵ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ' ਵਰਗੇ ਮਹਾ ਦਰਸ਼ਕ ਸਲੋਕ ਸਾਨੂੰ ਸਿੱਧੇ ਰਾਹ ਪਾਉਣ ਲਈ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੇ।

ਅੱਜਕਲ ਘਰ ਵਿੱਚ ਧੀ ਜੰਮੇ ਤੇ ਸਾਰੇ ਪਰਿਵਾਰ, ਰਿਸ਼ਤੇਦਾਰਾਂ ਨੂੰ ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਉਨ੍ਹਾਂ ਨੂੰ ਫਾਂਸੀ ਹੋ ਗਈ ਹੋਵੇ, ਉਹ ਬਸ ਕੁਝ ਦਿਨਾਂ ਦੇ ਮਹਿਮਾਨ ਹਨ ਪਰ ਉਹਨਾਂ ਨੂੰ ਇਹ ਨਹੀਂ ਪਤਾ ਕਿ ਇਹ ਸ੍ਰਿਸ਼ਟੀ ਦੀ ਹੋਂਦ ਹੈ। ਜੇ ਇਕ ਲੜਕੀ ਜਨਮ ਲੈਂਦੀ ਹੈ ਤਾਂ ਉਹ ਆਪਣੇ ਨਾਲ ਕਿੰਨੇ ਰਿਸ਼ਤਿਆਂ ਨੂੰ ਜਨਮ ਦਿੰਦੀ ਹੈ। ਪਹਿਲਾਂ ਕਿਸੇ ਦੀ ਧੀ, ਕਿਸੇ ਦੀ ਭੈਣ, ਕਿਸੇ ਦੀ ਪਤਨੀ, ਕਿਸੇ ਦੀ ਨੂੰਹ, ਕਿਸੇ ਦੀ ਮਾਂ, ਕਿਸੇ ਦੀ ਨਾਨੀ, ਦਾਦੀ, ਭੂਆ, ਮਾਮੀ, ਮਾਸੀ, ਚਾਚੀ, ਤਾਈ ਨਾ ਜਾਣੇ ਇਕ ਜਿੰਦ ਕਿੰਨੇ ਲੋਕਾਂ ਦੀ ਪਹਿਚਾਣ ਬਣਾਉਂਦੀ ਹੈ। ਪਰ ਜੰਮਣ ਤੋਂ ਪਹਿਲਾਂ ਸੰਸਾਰ ਦੀ ਸੋਚ ਕਿੰਨੀ ਗਿਰੀ ਹੋਈ ਹੈ। ਜੇ ਉਹ ਇਸਦੀ ਹੱਤਿਆ ਕਰ ਦੇਣਗੇ, ਉਸ ਫੁੱਲ ਨੂੰ ਖਿੜਣ ਤੋਂ ਪਹਿਲਾਂ ਹੀ ਟਾਹਣੀ ਨਾਲੋਂ ਮਰੋੜ ਸੁੱਟਣਗੇ ਤਾਂ ਕਿਹੜੇ ਹੱਕ ਨਾਲ ਆਪਣੀ ਵੰਸ ਨੂੰ ਵਧਾਉਣ ਵਾਸਤੇ ਪੁੱਤ ਦਾ ਵਿਆਹ ਕਿੱਥੇ ਕਰਨਗੇ। ਜੇ ਆਪਣੀ ਧੀ ਨੂੰ ਮਾਰ ਦੇਣਗੇ ਤਾਂ ਆਪਣੇ ਪੁੱਤਰ ਵਾਸਤੇ ਨੂੰਹ ਰਾਣੀ ਕਿੱਥੋਂ ਲੈ ਕੇ ਆਉਣਗੇ। ਉਹਨਾਂ ਨੇ ਵੀ ਸ਼ਾਇਦ ਇਹੀ ਸੋਚ ਅਪਣਾ ਕੇ ਨਾ ਜਾਣੇ ਕਿੰਨੀਆਂ ਨੰਨੀਆਂ ਜਾਨਾਂ ਕੁੱਜਿਆਂ ਵਿੱਚ ਪਾ ਦਫਨ ਕਰ ਦਿੱਤੀਆਂ ਹੋਣਗੀਆਂ, ਨਾ ਜਾਣੇ ਕਿੰਨੀਆਂ ਕੁੱਤਿਆਂ ਕਾਂਵਾਂ ਦੀ ਖੁਰਾਕ ਬਣੀਆਂ, ਨਾ ਜਾਣੇ ਕਿੰਨੀਆਂ ਨੂੰ ਨਦੀਆਂ ਨਾਲਿਆਂ, ਨਹਿਰਾਂ ਦੀ ਭੇਟ

ਚੜ੍ਹਨਾ ਪਿਆ। ਪੰਜਾਬ ਵਿੱਚ 100 ਮੁੰਡਿਆਂ ਪਿੱਛੇ 60 ਕੁੜੀਆਂ ਵਾਲੀ ਸਥਿਤੀ ਬਣੀ ਹੋਈ ਹੈ। 100 ਵਿੱਚੋਂ 60 ਤਾਂ ਵਿਆਹੇ ਗਏ ਪਰ 40 ਮੁੰਡਿਆਂ ਵਾਸਤੇ ਕੁੜੀਆਂ ਕਿੱਥੋਂ ਲੈ ਕੇ ਆਉਣਗੇ, ਜਾਂ ਤਾਂ ਘਰ ਬੈਠਿਆਂ ਦੀ ਉਹਨਾਂ ਦੀ ਉਮਰ ਲੰਘ ਜਾਵੇਗੀ ਜਾਂ ਬਿਹਾਰ, ਬੰਗਾਲ ਵਿੱਚੋਂ ਮੋਲਕੀਆ (ਮੁੱਲ ਦੀਆ ਤੀਵੀਆਂ) ਲਿਆ ਕੇ ਉਹਨਾਂ ਤੋਂ ਬੱਚੇ ਪੈਦਾ ਕਰ ਉਨ੍ਹਾਂ ਨੂੰ ਹੋਰ ਕਿਸੇ ਜ਼ਾਲਮ ਦੇ ਹੱਥ ਉਸਦੇ ਬੱਚੇ ਪੈਦਾ ਕਰਨ ਲਈ ਅੱਗੇ ਵੇਚ ਦਿੱਤਾ ਜਾਂਦਾ ਹੈ। ਇਹ ਸਥਿਤੀ ਹੈ ਔਰਤ ਦੀ ਸਾਡੇ ਮਰਦ ਪ੍ਰਧਾਨ ਸਮਾਜ ਵਿੱਚ।

ਕਿਸੇ ਘਰ ਵਿੱਚ ਸ਼ਰਾਬੀ ਪਿਉ ਆਪਣੀ ਹੀ ਜਵਾਨ ਧੀ ਦੀ ਇੱਜ਼ਤ ਨੂੰ ਤਾਰ-ਤਾਰ ਕਰ ਦਿੰਦਾ ਹੈ। ਉਸਦੀ ਮਾਂ ਸਭ ਕੁਝ ਜਾਣਦੀ ਹੋਈ ਮਜ਼ਬੂਰ ਬੇਵਸ ਹੋ ਕੁਝ ਨਹੀਂ ਬੋਲ ਸਕਦੀ। ਮਰਦ ਚਾਹੇ ਕਿੰਨਾ ਵੀ ਬਾਹਰ ਖੇਹ ਖਾਵੇ, ਨਾ ਜਾਣੇ ਸ਼ਰਾਬ ਦੇ ਨਸ਼ੇ ਵਿੱਚ, ਆਪਣੀ ਦੌਲਤ ਦੇ ਨਸ਼ੇ ਵਿੱਚ ਕਿੰਨੀ ਅਇਆਸ਼ੀ ਕਰਦਾ ਹੈ, ਨਾ ਜਾਣੇ ਕਿੰਨੀਆਂ ਮਜ਼ਬੂਰ ਬੇਵਸ ਔਰਤਾਂ ਦੀ ਮਜ਼ਬੂਰੀ ਦਾ ਫਾਇਦਾ ਚੁੱਕ ਉਹਨਾਂ ਦੀਆਂ ਇੱਜ਼ਤਾਂ ਅਰਮਾਨਾਂ ਨਾਲ ਖਿਲਵਾੜ ਕਰਦੇ ਹਨ।

ਪਰ ਔਰਤ ਨੂੰ ਆਪਣੇ ਚਾਵਾਂ, ਸਧਰਾਂ ਸੁਪਨਿਆਂ ਦੀ ਬਲੀ ਦੇਣੀ ਪੈਂਦੀ ਹੈ ਕਿਉਂਕਿ ਉਹ ਮਰਦ ਪ੍ਰਧਾਨ ਸਮਾਜ ਵਿੱਚ ਮਰਦ ਦੇ ਪੈਰ ਦੀ ਜੁੱਤੀ ਦੀ ਥਾਂ ਰੱਖਦੀ ਹੈ। ਇਹ ਥਾਂ ਔਰਤ ਨੇ ਖੁਦ ਬਣਾਈ ਹੈ। ਉਹ ਵੀ ਹੱਕ ਰੱਖਦੀ ਹੈ ਮਰਦ ਵਾਂਗ ਜਾਇਦਾਦ ਦਾ। ਪਿਉ ਧੀ ਨੂੰ ਵਿਆਹ ਕੇ ਤੋਰ ਦਿੰਦਾ ਹੈ। ਸਾਰੀ ਜ਼ਮੀਨ ਜਾਇਦਾਦ, ਮਕਾਨ ਤੇ ਇੱਥੋਂ ਤੱਕ ਕਿ ਆਪਣੇ ਆਪ ਨੂੰ ਵੀ ਪੁੱਤ ਦੇ ਨਾਂ ਲਗਵਾ ਦਿੰਦਾ ਹੈ, ਉਹ ਚਾਹੇ ਉਸਤੋਂ ਨੌਕਰਾਂ ਵਾਂਗ ਕੰਮ ਲਵੇ ਜਾਂ ਫਿਰ ਉਸਦੇ ਬੱਚਿਆਂ ਦੀ ਦੇਖ ਰੇਖ ਜਾਂ ਫਿਰ ਘਰ ਦੇ ਕਿਸੇ ਕੋਨੇ ਵਿੱਚ ਬੈਠਕੇ ਘਰ ਦੀ ਚੌਕੀਦਾਰੀ। ਪਰ ਧੀ ਚਾਹੇ ਸਹੁਰੇ ਘਰ ਬੈਠੀ ਹੈ ਮਾਂ-ਬਾਪ ਨੂੰ ਅੰਦਰ ਦੀਆਂ ਆਂਦਰਾਂ ਤੋਂ ਪਿਆਰ ਕਰਦੀ ਹੈ। ਸਹੁਰੇ ਘਰ ਬੈਠੀ ਦੇ ਮਨ ਵਿੱਚ ਇਹੀ ਚਾਹਤ ਇਹੀ ਖਿਆਲ ਕਿ ਉਸਦਾ ਬਾਪ ਉਸਦੀ ਮਾਂ ਉਸਦੀ ਉਡੀਕ ਕਰਦੇ ਹੋਣਗੇ। ਜਦ ਕਿ ਮਾਂ-ਪਿਓ ਆਪਣੀਆਂ ਯਾਦਾਂ ਤੇ ਅਸੀਸਾਂ ਤੋਂ ਇਲਾਵਾ ਕੁਝ ਨਾ ਦੇ ਕੇ ਜ਼ਮੀਨ ਜਾਇਦਾਦ ਤੋਂ ਵਾਂਝਾ ਘਰੋਂ ਤੋਰਦੇ ਹਨ ਪਰ ਧੀ ਫਿਰ ਵੀ ਮਾਪਿਆਂ ਨੂੰ ਨਹੀਂ ਭੁੱਲਦੀ ਅਤੇ ਹਰ ਪਲ ਬਾਪ ਨੂੰ ਮਿਲਣ ਦੀ ਚਾਹਨਾ ਉਸਦੇ ਮਨ ਵਿੱਚ ਛਲਾਂਗਾਂ ਮਾਰਦੀ ਰਹਿੰਦੀ ਹੈ ਕਿ ਕਦੋਂ ਉਹ ਉਹਨਾਂ ਨੂੰ ਮਿਲਣ ਜਾਵੇ।

ਪਰ ਉਲਟ ਪੁੱਤਰ ਜਿਸਨੂੰ ਪਿਉ ਨੇ ਸਾਰੀ ਜਾਇਦਾਦ ਤੋਂ ਇਲਾਵਾ ਆਪਣਾ ਆਪ ਵੀ ਸੌਂਪ ਦਿੱਤਾ। ਕਦੇ ਮੰਜੇ ਉੱਤੇ ਪਏ ਨੂੰ ਇਹ ਤੱਕ ਨੀ ਪੁੱਛਿਆ ਕਿ ਬਾਪੂ ਜੀ ਕਿਸੇ ਚੀਜ਼ ਦੀ ਲੋੜ ਹੈ। ਪਹਿਲਾਂ ਤਾਂ ਬਾਪੂ ਨੇ ਉਸ ਮੁੰਡੇ ਨੂੰ ਪਾਲਿਆ, ਹੁਣ ਉਸਦੇ ਬੱਚਿਆਂ (ਪੋਤੇ ਪੋਤੀਆਂ) ਨੂੰ ਪਾਲ ਰਿਹਾ ਜੋ ਕਿ ਅਸਲੀ ਪਿਤਾ ਬਾਪ ਨਹੀਂ ਦਾਦਾ ਜਿਸਨੇ ਪਹਿਲਾਂ ਪੁੱਤ ਨੂੰ ਪਾਲਿਆ ਹੁਣ ਉਸਦੇ ਪੁੱਤਾਂ ਨੂੰ, ਪਰ ਕਦਰ, ਮਾੜੀ ਜਿਹੀ ਗਲਤੀ ਹੋਣ ਤੋਂ ਪੁੱਤਰ ਨੂੰਹ ਵਲੋਂ,

ਥਾਣੇ ਦੇ ਐਸ ਐਚ ਓ ਵਾਂਗ ਝਿੜਕਾਂ। ਇਹ ਸਤਿਕਾਰ ਹੈ ਮਾਪਿਆਂ ਦਾ।

ਗੱਲ ਔਰਤ ਦੀ ਕਰ ਰਿਹਾ ਹਾਂ। ਘਰ ਵਿੱਚ ਕਿਸੇ ਕਾਰਨ ਪਤੀ ਪਤਨੀ ਵਿੱਚ ਝਗੜਾ ਤਲਾਕ ਤੱਕ ਪਹੁੰਚਦਾ ਹੈ, ਜਿਥੇ ਪਤਨੀ ਆਪਣੇ ਬੱਚਿਆਂ ਨੂੰ ਕੋਲ ਰੱਖਣ ਦੀ ਮੰਗ ਕਰਦੀ ਹੈ ਤੇ ਪਤੀ ਉਸਨੂੰ ਇਹ ਆਗਿਆ ਨਹੀਂ ਦਿੰਦਾ। ਜੱਜ ਵੀ ਉਸਨੂੰ ਉਸਦੇ ਬੱਚਿਆਂ ਕੋਲੋਂ ਦੂਰ ਕਰ ਦਿੰਦਾ ਹੈ। ਔਰਤ ਤਲਾਕ ਲੈ ਜਿਸ ਹੋਰ ਨਾਲ ਵਿਆਹੀ ਜਾਏਗੀ ਦੁਬਾਰਾ ਉਸਦੇ ਬੱਚੇ ਪੈਦਾ ਕਰੇਗੀ। ਦੁਨਿਆਵੀ ਦੁੱਖ ਤੋਂ ਇਲਾਵਾ ਉਸਦੇ ਮਨ ਤੱਕ ਨੂੰ ਠੇਸ ਪਹੁੰਚਾਣ ਤੋਂ ਇਹ ਸੰਸਾਰ ਕਦੇ ਬਾਜ ਨਹੀਂ ਆਉਂਦਾ। ਕੋਈ ਕਦਰ ਨਹੀਂ ਕਰਦਾ ਉਸਦੀਆਂ ਭਾਵਨਾਵਾਂ ਦੀ, ਉਸਦੀਆਂ ਖਵਾਹਿਸ਼ਾਂ ਦੀ ਕਿ ਉਹ ਵੀ ਇਨਸਾਨ ਹੈ, ਉਸਦੇ ਮਨ ਵਿੱਚ ਵੀ ਕੁਝ ਇਛਾਵਾਂ ਪੂਰੀਆਂ ਕਰਨ ਦੀ ਚਾਹ ਹੈ। ਮਰਦ ਵਾਂਗ ਉਹ ਵੀ ਕਿਸੇ ਪੱਖੋਂ ਘੱਟ ਨਹੀਂ ਹੈ। ਉਹ ਪੜ੍ਹੀ ਲਿਖੀ ਹੈ, ਗੱਲਬਾਤ ਕਰਨਾ ਜਾਣਦੀ ਹੈ, ਮਰਦ ਦੇ ਖ਼ੂਨ ਵਾਂਗ ਉਸਦਾ ਖ਼ੂਨ ਵੀ ਲਾਲ ਹੈ, ਉਸ ਵਿੱਚ ਖੁਦ ਨਾਲ ਲੜਣ ਤੇ ਜ਼ਮਾਨੇ ਵਿੱਚ ਆਮ ਲੋਕਾਂ ਵਿੱਚ ਵਿਚਰਣ ਦੀ ਤਾਕਤ ਹੈ ਪਰ ਉਸਦੀ ਇਸ ਹੋਂਦ ਨੂੰ ਕੌਣ ਦਰਸਾਏਗਾ।

ਬੱਚਿਆਂ ਦੀ ਮਾਂ ਤੋਂ ਤਲਾਕ ਲੈ ਕੇ ਕੀ ਪਤੀ ਆਪਣੇ ਬੱਚਿਆਂ ਨੂੰ ਮਾਂ ਦਾ ਪਿਆਰ ਦਿੰਦਾ ਹੈ। ਮੰਨ ਲਿਆ ਪੁੱਤਰ ਨੂੰ ਪਾਲ ਲਵੇਗਾ ਪਰ ਜੇ ਧੀ ਤੇ ਗੱਲ ਆਈ ਤਾਂ ਕੀ ਬਾਪ ਧੀ ਨੂੰ ਦੁਨੀਆਂਦਾਰੀ ਦੀਆਂ ਗੱਲਾਂ ਸਿਖਾਵੇਗਾ? ਔਰਤ ਸੰਸਕਾਰ, ਔਰਤ ਦੇ ਫਰਜ਼, ਔਰਤ ਦੀ ਸਥਿਤੀ ਬਾਰੇ ਉਸਦੀਆਂ ਕੁਝ ਅਜਿਹੀਆਂ ਗੁਪਤ ਗੱਲਾਂ ਜਿਹੜੀ ਮਾਂ ਹੀ ਧੀ ਨੂੰ ਦੱਸ ਸਕਦੀ ਹੈ, ਪਿਉ ਸਿਖਾਵੇਗਾ? ਬਾਪ ਹੀ ਮਾਂ ਦੇ ਉਲਟ ਗੱਲਾਂ ਕਰ ਬੱਚਿਆਂ ਦੇ ਮਨ ਵਿੱਚ ਐਨੀ ਨਫਰਤ ਪੈਦਾ ਕਰ ਦਿੰਦਾ ਹੈ ਕਿ ਮਾਂ ਨਾਮ ਦੇ ਸ਼ਬਦ ਨਾਲ ਬੱਚਿਆਂ ਨੂੰ ਨਫਰਤ ਹੋਣ ਲੱਗ ਪੈਂਦੀ ਹੈ। ਉਹ ਬਾਪ ਨੂੰ ਹੀ ਮਾਂ ਸਮਝਦੇ ਹਨ।

ਕੁਝ ਰਈਸਾਂ (ਅਮੀਰਾਂ) ਦੇ ਉਚੇ ਖਿਆਲ ਉਹਨਾਂ ਦੇ ਵੱਡੇ ਵੱਡੇ ਸ਼ੌਕਾਂ ਨੇ ਆਮ ਇਨਸਾਨਾਂ ਦੀਆਂ ਜ਼ਿੰਦਗੀਆਂ ਨੂੰ ਤਬਾਹ ਕਰਕੇ ਰੱਖ ਦਿੱਤਾ ਹੈ। ਵੱਡੇ ਘਰਾਂ ਦੀਆਂ ਔਰਤਾਂ ਦੇ ਕੱਪੜੇ ਉਹਨਾਂ ਦੇ ਰਹਿਣ-ਸਹਿਣ, ਉਹਨਾਂ ਦੀ ਅਜ਼ਾਦੀ ਗਰੀਬ ਪਰਿਵਾਰਾਂ ਨੂੰ ਬਿਲਕੁਲ ਉਜਾੜ ਕੇ ਰੱਖ ਦਿੰਦੀ ਹੈ। ਉਹ ਵੀ ਉਨ੍ਹਾਂ ਅਮੀਰਾਂ ਵਾਂਗ ਬਣਨਾ ਚਾਹੁੰਦੀਆਂ ਹਨ, ਉਹ ਵੀ ਅਜਿਹੇ ਕੱਪੜੇ ਪਹਿਨਣੇ ਚਾਹੁੰਦੀਆਂ ਹਨ, ਉਨ੍ਹਾਂ ਦੇ ਢੰਗ ਤਰੀਕੇ ਖੁਦ ਅਪਨਾਉਣਾ ਚਾਹੁੰਦੀਆਂ ਹਨ ਪਰ ਮਾਪੇ ਆਪਣਿਆਂ ਬੱਚਿਆਂ ਨੂੰ ਇਹਨਾਂ ਸਭ ਚੀਜ਼ਾਂ ਤੋਂ ਦੂਰ ਰੱਖਣਾ ਚਾਹੁੰਦੇ ਹਨ। ਛੋਟੇ ਤੋਂ ਵੱਡਾ ਬਣਨ ਦੀ ਖਵਾਹਿਸ਼ ਕਈਆਂ ਨੂੰ ਲੈ ਡੁੱਬਦੀ ਹੈ। ਕੁਝ ਅਨਜਾਣ ਭੋਲੀਆਂ-ਭਾਲੀਆਂ ਕੁੜੀਆਂ ਅਖਬਾਰਾਂ, ਟੈਲੀਵੀਜਨਾਂ, ਸ਼ੋਸ਼ਲ ਨੈਟਵਰਕਿੰਗ ਸਿਸਟਮ ਵਿੱਚ ਝੂਠੇ ਫਰਜ਼ੀ ਖਿਲਵਾੜੀ ਐਡਵੇਂਟਾਈਜ਼ਮੈਂਟਾਂ ਦੀਆਂ ਸ਼ਿਕਾਰ ਹੋ ਜਾਂਦੀਆਂ ਹਨ, ਜਿਨ੍ਹਾਂ ਵਿੱਚ ਉਹਨਾਂ ਨੂੰ ਵੱਡੇ-ਵੱਡੇ ਝੂਠੇ ਸੁਪਨੇ ਵਿਖਾ ਆਪਣੇ ਜਾਲ ਵਿੱਚ ਫਸਾ

ਲੈਂਦੀਆਂ ਹਨ। ਜਿਸ ਵਿੱਚਫਸਕੇ ਉਹ ਆਪਣੀ ਇੱਜ਼ਤ ਤੱਕ ਗਵਾ ਲੈਂਦੀਆਂ ਹਨ। ਜੋ ਉਹਨਾਂ ਨਾਲ ਬੀਤਦੀ ਹੈ ਉਹ ਖੁਦ ਵੀ ਉਸ ਤੋਂ ਅਨ੍ਜਾਣ ਹੁੰਦੀਆਂ ਹਨ। ਪਹਿਲਾਂ ਤਾਂ ਝੂਠੇ ਝਾਂਸਿਆਂ ਵਿੱਚ ਫਸਦੀਆਂ ਹਨ ਬਾਅਦ ਵਿੱਚ ਉਹਨਾਂ ਨੂੰ ਮਜਬੂਰੀ ਵਸ ਇਹਨਾਂ ਕੰਮਾਂ ਵਿੱਚ ਪੈਣਾ ਪੈਂਦਾ ਹੈ।

ਮੇਰੀ ਇਹ ਗੱਲ ਕਰਨੀ ਤਾਂ ਨਹੀਂ ਬਣਦੀ। ਪਰ ਲੁਧਿਆਣੇ ਦੇ ਇਕ ਕਾਲਜ ਦੀ ਲੜਕੀ ਨੂੰ ਮੈਂ ਬਸ ਸਟੈਂਡ ਤੇ ਨਸ਼ੇ ਦੀ ਹਾਲਤ ਵਿੱਚ ਟਿਕਟਾਂ ਵਾਲੇ ਕਊਂਟਰ ਤੇ ਡਿੱਗੀ ਪਈ ਵੇਖਿਆ। ਮੈਂ ਡਿਊਟੀ ਉਤੇ ਸਾਂ। ਮੇਰੇ ਨਾਲ ਚਾਰ-ਪੰਜ ਮੁਲਾਜ਼ਮ ਹੋਰ ਵੀ ਸਨ। ਅਸੀਂ ਚੌਕੀ ਇੰਚਾਰਜ ਨੂੰ ਇਤਲਾਹ ਦਿੱਤੀ ਤੇ ਉਸਨੂੰ ਹਸਪਤਾਲ ਪਹੁੰਚਾਇਆ। ਉਥੇ ਜਦੋਂ ਉਸਨੂੰ ਹੋਸ਼ ਆਈ ਤਾਂ ਉਹ ਉਥੋਂ ਭੱਜਣ ਦੀ ਤਾਂਘ ਵਿੱਚ ਸੀ। ਡਾਕਟਰਾਂ ਦੇ ਰੌਲਾ ਪਾਉਣ ਤੇ ਅਸੀਂ ਵੀ ਅੰਦਰ ਆ ਗਏ ਤੇ ਉਸਨੂੰ ਬੈਡ ਤੇ ਪਾਇਆ। ਉਹ ਰੋਣ ਲੱਗ ਪਈ ਤੇ ਮੂੰਹ ਉਤੇ ਹੱਥ ਰੱਖ ਲਿਆ, ਮੈਨੂੰ ਜਾਣ ਦਿਉ ਨਹੀਂ ਤਾਂ ਮੇਰਾ ਕੈਰੀਅਰ ਖਰਾਬ ਹੋ ਜਾਵੇਗਾ, ਮੈਨੂੰ ਕਾਲਜ ਤੋਂ ਰੈਸਟੀਗੇਟ ਕਰ ਦਿੱਤਾ ਜਾਵੇਗਾ। ਅਸੀਂ ਉਸਦੇ ਕੋਲ ਬੈਠ ਕੇ ਉਸਨੂੰ ਸਮਝਾਕੇ ਚੁੱਪ ਕਰਾਇਆ ਤੇ ਪੁੱਛਿਆ ਕਹਾਣੀ ਕੀ ਹੈ? ਤੂੰ ਬਸ ਸਟੈਂਡ ਕਿਵੇਂ ਪਹੁੰਚੀ? ਕਿਹੜਾ ਕਾਲਜ ਹੈ ਤੇਰਾ? ਨਾ ਜਾਣੇ ਕਿੰਨੇ ਸਵਾਲਾਂ ਦੀ ਬਾਰਸ਼ ਕਰ ਦਿੱਤੀ। ਪਹਿਲਾਂ ਤਾਂ ਚੁੱਪ ਰਹੀ ਨਾ ਬੋਲੀ। ਮੈਂ ਕਿਹਾ ਜੇ ਤੂੰ ਕੁਝ ਨਹੀਂ ਦੱਸੇਂਗੀ ਤਾਂ ਤੇਰੀ ਤਕਲੀਫ ਦਾ ਹੱਲ ਕਿਵੇਂ ਹੋਊ? ਤੈਨੂੰ ਏਥੋਂ ਕਿਸੇ ਨੇ ਨਹੀਂ ਜਾਣ ਦੇਣਾ।

ਹਮਦਰਦੀ ਦੀਆਂ ਗੱਲਾਂ ਮੇਰੇ ਮੂੰਹੋਂ ਸੁਣ ਉਸਨੇ ਕਿਹਾ ਵੀਰ ਜੀ ਮੈਂ ਫਲਾਣੇ ਕਾਲਜ ਵਿੱਚ ਪੜ੍ਹਦੀ ਹਾਂ। ਹਰਿਆਣੇ ਦੇ ਕੁਰਕੁਸ਼ੇਤਰ ਨੂੰ ਬਲੌਂਗ ਕਰਦੀ ਹਾਂ। ਮੈਂ ਆਪਣੇ ਇਕ ਲੜਕੇ ਦੋਸਤ ਨਾਲ ਆਈ ਸੀ। ਪਹਿਲਾਂ ਤਾਂ ਉਹ ਮੇਰੇ ਨਾਲ ਸੀ ਪਰ ਅੱਜ ਮੈਂ ਏਥੇ ਇਕੱਲੀ ਪਈ ਹਾਂ। ਉਸਦੀਆਂ ਨਜ਼ਰਾਂ ਆਪਣੀ ਹੀ ਨਜ਼ਰ ਵਿੱਚ ਸ਼ਰਮ ਮਹਿਸੂਸ ਕਰ ਮੈਨੂੰ ਕੁਝ ਦੱਸਣ ਤੋਂ ਝਿਜਕ ਰਹੀਆਂ ਸਨ। ਮੈਂ ਉਸਨੂੰ ਕਿਹਾ ਕਿ ਬੇਫਿਕਰ ਹੋ ਕੇ ਤੂੰ ਮੈਨੂੰ ਆਪਣੀ ਹੱਡਬੀਤੀ ਦੱਸ ਮੈਂ ਤੇਰੀ ਮਦਦ ਕਰਾਂਗਾ।

ਉਸਨੇ ਮੈਨੂੰ ਆਪਣੀ ਹਿੰਦੀ ਭਾਸ਼ਾ ਵਿੱਚ ਆਪਣੀ ਕਹਾਣੀ ਦੱਸਣੀ ਸ਼ੁਰੂ ਕੀਤੀ।

ਵੀਰ ਜੀ ਸਾਡੇ ਕਾਲਜ ਵਿੱਚ ਇਕ 28-30 ਸਾਲ ਦੀ ਸ਼ਾਦੀਸ਼ੁਦਾ ਔਰਤ ਹੈ। ਵੋ ਫੈਸ਼ਨ ਡੀਜ਼ਾਈਨਿੰਗ ਕਾ ਕੋਰਸ ਕਰਤੀ ਹੈ। ਵਹਿ ਹਰ ਰੋਜ਼ ਨਏਂ ਨਏਂ ਮਹਿੰਗੇ ਕਪੜੇ ਪਾ ਕਰ ਆਤੀ ਥੀ। ਮੈਂ ਔਰ ਮੇਰੀ ਸਹੇਲੀ ਜਹ ਸਭ ਦੇਖਕਰ ਬਹੁਤ ਹੈਰਾਨ ਥੀਂ ਕਿ ਜਹ ਔਰਤ ਐਸਾ ਕਿਆ ਕਰਤੀ ਹੈ ਕਿ ਇਤਨੇ ਮਹਿੰਗੇ ਸ਼ੌਕ ਡਾਲ ਰਖੇ ਹੈਂ। ਵਹ ਰੋਜ ਰੋਜ ਹਮਾਰੇ ਪਾਸ ਬੈਠਤੀ ਔਰ ਐਸੀ ਬਾਤੇਂ ਕਰਤੀ ਕਿ ਹਮ ਸਭ ਹੈਰਾਨ ਰਹਿ ਜਾਤੇ। ਮੈਂ ਉਸਕੀ ਬਾਤੋਂ ਪਰ ਜਿਆਦਾ ਧਿਆਨ ਦੇਨੇ ਲਗੀ ਔਰ ਉਸ ਮੇਂ ਇੰਟਰਸਟਿੰਗ ਹੋਨੇ ਲਗੀ। ਉਸਕਾ ਧਿਆਨ ਵੀ

ਮੇਰੇ ਉਪਰ ਰਹਿਨੇ ਲਗਾ ਕਿਉਂ ਕਿ ਵਹ ਜਾਨ ਚੁਕੀ ਥੀ ਕਿ ਯਹ ਲੜਕੀ ਮੇਰੀ ਬਾਤੋਂ ਪਰ ਜਿਆਦਾ ਧਿਆਨ ਦੇਨੇ ਲਗੀ ਹੈ। ਉਸਨੇ ਰੋਜ ਰੋਜ ਮੇਰੇ ਪਾਸ ਆਨਾ, ਮੇਰੇ ਸੇ ਬਾਤੇਂ ਕਰਨੀ, ਮੁਝੇ ਆਪਣੇ ਕਪੜੇ ਗਿਫਟ ਦੇਨੇ। ਕਈ ਵਾਰ ਤੋਂ ਅਪਨਾ ਫੋਨ ਤਕ ਵੀ ਮੁਝੇ ਦੇ ਜਾਨਾ ਔਰ ਉਸਕੇ ਫੋਨ ਮੇਂ ਮੈਨੇ ਐਸਾ ਕੁਛ ਦੇਖਾ ਕਿ ਮੈਂ ਖੁਦ ਹੈਰਾਨ ਰਹਿਨੇ ਲਗੀ। ਮੈਨੇ ਉਸ ਵੀਡੀਉਜ਼ ਕੇ ਬਾਰੇ ਮੇ ਉਸ ਸੇ ਬਾਤ ਕੀ ਤੋ ਉਸਨੇ ਕਹਾ ਕਿ ਦੁਨੀਆ ਮੇ ਬੜਾ ਆਦਮੀ ਬਨਨੇ ਕੇ ਲੀਏ ਯੇ ਸਭ ਮਮੂਲੀ ਬਾਤੇਂ ਹੈ।

ਅਗਰ ਤੁਮ ਚਾਹੋ ਤੋਂ ਮੈਂ ਤੁਮਹਾਰੀ ਏਕ ਐਸੇ ਲੜਕੇ ਸੇ ਮੁਲਾਕਾਤ ਕਰਵਾਤੀ ਹੂੰ ਜੋ ਤੁਮਹਾਰੇ ਸਾਰੇ ਸ਼ੌਕ ਪੂਰੇ ਕਰੇਗਾ, ਮਹਾਰਾਣੀ ਕੀ ਤਰਹ ਰਖੇਗਾ ਤੁਝੇ। ਮੈਂ ਯਹ ਸੁਨਤੇ ਹੀ ਚੌਂਕ ਗਈ ਔਰ ਕਹਾ ਦੀਦੀ ਜਹ ਕੈਸੀ ਬਾਤ ਕਰ ਰਹੇ ਹੋ, ਆਪ ਕੋ ਜਰਾ ਵੀ ਲੱਜਾ ਨਹੀਂ ਆਤੀ ਮੁਝਸੇ ਐਸੀ ਬਾਤ ਕਰਤੇ ਹੁਏ। ਮੈਂ ਤੋ ਆਪ ਕੋ ਬਹੁਤ ਸਮਝਦਾਰ ਸਮਝਤੀ ਥੀ ਪਰ ਆਪ ਤੋ ਕੁਯ ਔਰ ਹੀ ਨਿਕਲੀ। ਅਰੇ ਸੁਨੀਤਾ (ਕਾਲਪਨਿਕ) ਤੁਮ ਗਲਤ ਸਮਝ ਰਹੀ ਹੋ ਮੇਰਾ ਯਹ ਮਤਲਬ ਨਹੀਂ ਥਾ। ਮੈਂ ਤੋ ਤੁਮਹਾਰੀ ਆਰਥਿਕ ਹਾਲਤ ਕੋ ਦੇਖ ਕਰ ਯਹ ਸਬ ਕਹਿ ਬੈਠੀ ਵਰਨਾ ਮੈਨੇ ਤੁਮ ਸੇ ਕਿਆ ਲੇਨਾ ਦੇਨਾ, ਅਗਰ ਤੁਮ ਮੇਰੀ ਬਾਤ ਮਾਨੋਗੀ ਤੋ ਮੇਰੀ ਤਰਹ ਇਸ ਕਾਲਜ ਕੀ ਲੜਕੀਓਂ ਸੇ ਅਲਗ ਦਿਖੋਗੀ। ਇਤਨੀ ਬਾਤ ਬੋਲ ਕਰ ਰੂਮ ਮੇ ਚਲੀ ਗਈ। ਮੁਝੇ ਸਾਰੀ ਰਾਤ ਨੀਂਦ ਨਹੀਂ ਆਈ। ਕਭੀ ਤੋ ਉਸਕੀ ਬਾਤੋਂ ਪਰ ਗੁੱਸਾ ਆਤਾ ਤੋ ਕਭੀ ਅਪਨੇ ਬਾਰੇ ਮੇਂ ਸੋਚ ਕਰ ਖੁਦ ਹੀ ਅਪਨੀ ਹਾਲਤ ਔਰ ਘਰ ਵਾਲੋਂ ਕੀ ਤੰਗੀ ਕਿਨ ਹਾਲਾਤੋਂ ਮੇਂ ਵਹਿ ਮੁਝੇ ਪੜਾ ਰਹੇ ਹੈਂ ਔਰ ਕਾਲਜ ਕੀ ਦੂਸਰੀ ਲੜਕੀਓਂ ਕੀ ਤਰਹ ਅਪਨੇ ਸ਼ੌਕ ਪੂਰੇ ਕਰੂੰ, ਮੁਝੇ ਸਾਰੀ ਰਾਤ ਨੀਂਦ ਨਹੀਂ ਆਈ।

ਸੁਬਹ ਕੰਟੀਨ ਮੇਂ ਦੀਦੀ ਸੇ ਫੇਰ ਮੁਲਾਕਾਤ ਹੂਈ ਔਰ ਉਸਨੇ ਮੁਝਸੇ ਯਹੀ ਪੂਛਾ ਕਿ ਮੇਰੀ ਬਾਤ ਪੇ ਗੌਰ ਕੀਆ। ਮੈਂ ਕੁਛ ਬਿਨਾ ਬੋਲੇ ਵਹਾਂ ਸੇ ਚਲੀ ਗਈ। ਕੁਛ ਦਿਨ ਐਸਾ ਚਲਤਾ ਰਹਾ। ਵਹ ਜਬ ਵੀ ਮੇਰੇ ਸਾਮਨੇ ਆਤੀ ਤੋ ਮੁਝੇ ਵਹੀਂ ਬਾਤੇਂ ਸਤਾਨੇ ਲਗਤੀ। ਦੀਦੀ ਕੋ ਵੀ ਲਗਨੇ ਲਗਾ ਕਿ ਯਹ ਮੇਰੀ ਕਹੀ ਹੂਈ ਬਾਤੋਂ ਕੇ ਕਾਰਨ ਪ੍ਰੇਸ਼ਾਨ ਹੈ। ਏਕ ਦਿਨ ਕੰਟੀਨ ਮੇਂ ਚਾਏ ਪੀ ਰਹੀ ਥੀ ਤੋ ਦੀਦੀ ਵਹਾਂ ਆਈ ਔਰ ਉਸਨੇ ਕਹਾ ਕਿ ਸੁਨੀਤਾ ਪ੍ਰੇਸ਼ਾਨੀ ਕੀ ਕਿਆ ਬਾਤ ਹੈ। ਕਾਲਜ ਕੀ ਸਭੀ ਲੜਕੀ ਲੜਕੋਂ ਕੇ ਫਰੈਂਡਸ ਹੈ, ਤੁਮੇ ਵੀ ਫਰੈਂਡ ਹੀ ਤੋ ਬਨਾਨਾ ਹੈ ਇਸ ਮੇਂ ਇਤਨਾ ਸੋਚੋ ਮੱਤ। ਮੈਂ ਤੁਮਹੇ ਉਸ ਲੜਕੇ ਕਾ ਨੰਬਰ ਦੇਤੀ ਹੂੰ, ਉਸਸੇ ਬਾਤ ਕਰੋ। ਅਗਰ ਤੁਮ ਚਾਹੋ ਤੋ ਮੈਂ ਤੁਮਹੇ ਉਸਸੇ ਮਿਲਾ ਵੀ ਦੇਤੀ ਹੂੰ। ਪਹਿਲੇ ਤੋਂ ਮੇਂ ਡਰਤੀ ਹੂਈ ਬੋਲੀ ਨਹੀਂ ਦੀਦੀ ਯਹ ਸਬ ਠੀਕ ਨਹੀਂ ਹੈ। ਆਜ ਕਲ ਦੋਸਤੀ ਕੌਨ ਨਿਭਾਤਾ ਹੈ। ਸਬ ਅਪਨਾ ਮਤਲਬ ਨਿਕਾਲ ਕਰ ਕੂੜੇਦਾਨ ਮੇਂ ਫੈਂਕ ਦੇਤੇ ਹੈਂ ਨੈਪਕੀਨ ਪੇਪਰ ਕੀ ਤਰਹ। ਅਰੇ ਪਾਗਲ ਨਹੀਂ ਵਹਿ ਐਸਾ ਲੜਕਾ ਨਹੀਂ ਹੈ, ਬਹੁਤ ਬੜੇ ਘਰ ਕਾ ਲੜਕਾ ਹੈ।

ਤੁਮਾਰਾ ਬਹੁਤ ਖਿਆਲ ਰਖੇਗਾ। ਮੈਂ ਉਸੇ ਤੁਮਹਾਰਾ ਨੰਬਰ ਦੇਤੀ ਹੂੰ, ਵਹ ਤੁਮਹੇਂ ਫੋਨ ਕਰੇਗਾ। ਉਸਸੇ ਡਰਨਾ ਨਹੀਂ ਮੈਂ ਤੁਮਹਾਰੇ ਸਾਥ ਹੂੰ। ਮੈਂ ਕਾਲਜ ਸੇ ਤੁਮਕੋ ਅਪਨੇ ਘਰ ਸਾਥ ਲੇਕਰ ਚਲੂੰਗੀ। ਸ਼ਨੀਵਾਰ ਔਰ ਸੰਡੇ ਕੀ ਛੁੱਟੀ ਥੀ। ਦੀਦੀ ਵਾਰਡਨ ਕੋ ਬੋਲ ਕਰ ਮੁਝੇ ਅਪਨੇ ਘਰ ਲੇ ਗਈ। ਉਸਕੇ ਘਰ ਪਰ ਕੋਈ ਨਹੀਂ ਥਾ। ਦੀਦੀ ਕੇ ਹਸਬੈਂਡ ਬਾਹਰ ਨੌਕਰੀ ਕਰਤੇ ਥੇ ਜੋ 15-20 ਦਿਨ ਬਾਦ ਹੀ ਆਤੇ ਥੇ। ਦੀਦੀ ਘਰ ਮੇਂ ਅਕੇਲੀ ਹੀ ਥੀ। ਮੈਂ ਔਰ ਦੀਦੀ ਫਰੈਸ਼ ਹੂਈ ਔਰ ਖਾਣੇ ਪੀਣੇ ਕਾ ਸਮਾਨ ਤਿਆਰ ਕਰਨੇ ਲਗੀਂ। ਮੈਨੇ ਔਰ ਦੀਦੀ ਨੇ ਖੂਬ ਬਾਤੇਂ ਕੀ। ਇਤਨੇ ਮੇਂ ਵਹਾਂ ਏਕ ਲੜਕਾ ਆਇਆ ਜੋ ਦੀਦੀ ਕੇ ਗਲੇ ਲਗ ਕਰ ਮਿਲਾ। ਮੈਨੇ ਵੀ ਉਸੇ ਨਮਸਤੇ ਕੀ ਔਰ ਦੀਦੀ ਨੇ ਮੇਰੇ ਬਾਰੇ ਮੇਂ ਉਸੇ ਬਤਾਇਆ ਤੋ ਉਸਨੇ ਅਪਨਾ ਹਾਥ ਨਿਕਾਲਾ ਔਰ ਮੇਰੇ ਸੇ ਹੈਲੋ ਕੀ। ਬੋਲਾ ਹਾਏ ਆਈ ਐਮ ਦੀਪਕ। ਦੀਦੀ ਨੇ ਕਹਾ ਜਿਸ ਕੇ ਬਾਰੇ ਮੇਂ ਤੁਮਹੇ ਬਤਾ ਰਹੀ ਥੀ ਯਹ ਵਹੀ ਲੜਕਾ ਹੈ। ਮੈਂ ਸ਼ਰਮਾਤੇ ਹੂਏ ਫਿਰ ਨਮਸਤੇ ਬੋਲੀ। ਵਹ ਮੁਝਸੇ ਕੁਛ ਬਾਤੇਂ ਪੂਛਤਾ ਰਹਾ ਔਰ ਮੈਂ ਸ਼ਰਮਾਤੇ ਹੂਏ ਉਸਕੀ ਕਿਸੀ ਬਾਤ ਕਾ ਜਵਾਬ ਦੇ ਦੇਤੀ, ਕਬੀ ਚੁਪ ਹੀ ਰਹਿਤੀ। ਦੀਦੀ ਨੇ ਕਹਾ ਰਾਤ ਕਾ ਖਾਨਾ ਹਮ ਬਾਹਰ ਹੋਟਲ ਮੇਂ ਖਾਏਂਗੇ ਔਰ ਤੁਮ ਦੋਨੋਂ ਕੀ ਫਰੈਂਡਸ਼ਿਪ ਪਾਰਟੀ ਕਰੇਂਗੇ।

ਹਮ ਰਾਤ ਕੋ ਬਾਹਰ ਗਏ। ਹਮਨੇ ਬਜ਼ਾਰ ਮੇਂ ਸ਼ਾਪਿੰਗ ਕੀ। ਦੀਪਕ ਨੇ ਮੁਝੇ ਬਹੁਤ ਮਹਿੰਗੇ ਕੱਪੜੇ ਔਰ ਬਹੁਤ ਸਾਰੇ ਗਿਫਟ ਲੇਕਰ ਦੀਏ। ਕਈ ਹਜ਼ਾਰ ਰੁਪਏ ਮੇਰੇ ਉਪਰ ਖਰਚ ਕਰ ਦੀਏ। ਉਸਨੇ ਮੁਝੇ ਇਤਨੇ ਗਿਫਟ ਲੇਕਰ ਦੀਏ ਕਿ ਮੈਂ ਹੈਰਾਨ ਥੀ ਔਰ ਮਨ ਹੀ ਮਨ ਉਸੇ ਚਾਹਨੇ ਲਗੀ ਥੀ ਕਿ ਯਹ ਏਕ ਅਨਜਾਣ ਵਿਅਕਤੀ ਮੇਰੀ ਕਿਤਨੀ ਕੇਅਰ ਕਰ ਰਹਾ ਹੈ। ਮੈਂ ਉਸਕੇ ਪਿਆਰ ਕੇ ਜਾਲ ਮੇਂ ਫਸ ਗਈ। ਰਾਤ ਹੋ ਗਈ। ਖਾਨਾ ਖਾਕਰ ਹਮ ਘਰ ਆਏ ਤੋ ਵਹਿ ਹਮੇ ਦੀਦੀ ਕੇ ਘਰ ਛੋਡ ਕਰ ਅਪਨੇ ਘਰ ਚਲਾ ਗਿਆ। ਮੈਂ ਸਾਰੀ ਰਾਤ ਉਸਕੇ ਬਾਰੇ ਮੇਂ ਸੋਚਤੀ ਰਹੀ। ਮੁਝੇ ਜੈਸੇ ਪਿਆਰ ਹੋ ਗਿਆ। ਇਤਨੇ ਮੇਂ ਰਾਤ ਕੋ ਉਸਕਾ ਫੋਨ ਆਇਆ ਤੋ ਉਸਨੇ ਮੇਰੇ ਸੇ ਕਾਫੀ ਬਾਤੇਂ ਕੀ। ਮੇਰੇ ਸੇ ਉਸਨੇ ਅਪਨੇ ਪਿਆਰ ਕਾ ਇਜ਼ਹਾਰ ਕੀਆ ਤੋ ਮੈਂ ਨਾਂਹ ਨਾ ਕਰ ਪਾਈ ਔਰ ਉਸਕੀ ਮੁਹੱਬਤ ਕੋ ਕਬੂਲ ਕਰ ਬੈਠੀ ਔਰ ਉਸੇ ਹਾਂ ਕਰ ਦੀ। ਅਬ ਮੈਂ ਸਾਰੀ ਰਾਤ ਖੁਸ਼ੀ ਕੇ ਮਾਰੇ ਅੰਗੜਾਈਆਂ ਲੇਤੀ ਰਹੀ। ਸੁਬਹ ਹੋਨੇ ਪਰ ਦੀਦੀ ਮੁਝੇ ਚਾਏ ਦੇਨੇ ਆਈ ਤੋ ਕਹਿਨੇ ਲਗੀ ਕੈਸਾ ਲਗਾ ਹਮਾਰਾ ਗਿਫਟ? ਬਹੁਤ ਅੱਛਾ, ਦੀਦੀ ਆਪਨੇ ਬਹੁਤ ਅੱਛਾ ਕਾਮ ਕੀਆ, ਮੁੱਝ ਅਭਾਗਨ ਕੋ ਤੋਂ ਇਸਕੇ ਬਾਰੇ ਮੇਂ ਗਿਆਨ ਹੀ ਨਹੀਂ ਥਾਂ, ਦਿਨ ਰਾਤ ਕਾਲਜ ਕੀ ਕਿਤਾਬੋਂ ਮੇਂ ਘੁਸੀ ਰਹਿਤੀ ਥੀ। ਜ਼ਿੰਦਗੀ ਕਾ ਮਜ਼ਾ ਕਿਆ ਹੈ ਅਬ ਮਾਲੂਮ ਹੋਨੇ ਲਗਾ ਹੈ। ਥੈਂਕਸ ਦੀਦੀ ਥੈਂਕਸ।

ਫਿਰ ਕੀ ਹੋਇਆ, ਤੂੰ ਨਸ਼ਾ ਕਿਵੇਂ ਕਰਨ ਲੱਗੀ? ਉਸਦੀ ਮੌਜੂਦਾ ਹਾਲਤ ਬਾਰੇ ਮੈਂ ਪੁੱਛਿਆ।

ਬਾਦ ਮੇਂ ਹਮ ਦੋਨੋਂ ਏਕ ਦੂਸਰੇ ਸੇ ਮਿਲਨੇ ਲਗੇ। ਦੀਪਕ ਮੁਝੇ ਘੁਮਾਨੇ ਲੇ ਜਾਤਾ, ਆਤੇ ਆਤੇ ਗਿਫਟ ਦਿਲਾਤਾ। ਮੈਂ ਉਸਕੇ ਪਿਆਰ ਮੇਂ ਪਾਗਲ ਹੋ ਚੁਕੀ ਥੀ। ਅਬ ਮੈਂ ਉਸਕੇ ਬਿਨਾ ਨਹੀਂ ਰਹਿ ਸਕਤੀ ਥੀ। ਏਕ ਦਿਨ ਹਮ ਚੰਡੀਗੜ੍ਹ ਘੂਮਨੇ ਗਏ। ਰਾਸਤੇ ਮੇਂ ਹਮੇਂ ਰਾਤ ਪੜ੍ਹ ਗਈ। ਕਾਲਜ ਕਾ ਗੇਟ ਵੀ ਬੰਦ ਹੋ ਗਯਾ ਤੋ ਮੈਨੇ ਦੀਪਕ ਕੋ ਕਹਾ ਕਿ ਮੁਝੇ ਦੀਦੀ ਕੇ ਘਰ ਛੋੜ ਆਏ ਤੋ ਦੀਪਕ ਮੁਝੇ ਦੀਦੀ ਕੇ ਘਰ ਲੇ ਆਇਆ। ਦੀਦੀ ਨੇ ਕਹਾ ਦੀਪਕ ਇਤਨੀ ਰਾਤ ਤੁਮ ਕਹਾਂ ਜਾਓਗੇ ਆਜ ਯਹੀਂ ਸੋ ਜਾਓ ਸੁਬਹ ਚਲੇ ਜਾਨਾ। ਦੀਦੀ ਨੇ ਦੀਪਕ ਕੋ ਕਮਰਾ ਦਿਖਾ ਦੀਆ। ਵਹ ਵਹਾਂ ਜਾਕਰ ਸੋ ਗਯਾ। ਜਬ ਮੈਂ ਸੁਬਹ ਉਠੀ ਤੋਂ ਅਪਨੀ ਹਾਲਤ ਦੇਖ ਕਰ ਖੁਦ ਹੈਰਾਨ ਹੋ ਰੋਨੇ ਲਗੀ। ਮੈਂ ਅਪਨਾ ਸਭ ਕੁਛ ਗਵਾ ਬੈਠੀ। ਇਤਨੇ ਮੇਂ ਦੀਪਕ ਬਾਥਰੂਮ ਸੇ ਬਾਹਰ ਨਿਕਲਾ ਤੋਂ ਮੇਰੇ ਪਾਸ ਬੈਠ ਗਯਾ। ਦੀਪਕ ਬੋਲਾ ਅਰੇ ਆਜ ਤੋ ਪਿਆਰ ਕਾ ਮਜ਼ਾ ਹੀ ਆ ਗਯਾ। ਮੈਨੇ ਰੋਤੇ ਹੂਏ ਕਹਾ ਦੀਪਕ ਆਪ ਨੇ ਅੱਛਾ ਨਹੀਂ ਕੀਆ ਯਹ ਸਬ ਗਲਤ ਔਰ ਪਾਪ ਹੈ। ਦੀਪਕ ਬੋਲਾ ਅਰੇ ਪਿਆਰ ਮੇਂ ਸਬ ਕੁਛ ਜਾਇਜ਼ ਹੈ। ਨਹੀਂ ਨਹੀਂ ਤੁਮਨੇ ਅੱਛਾ ਨਹੀਂ ਕੀਆ, ਜਾਓ ਮੈਂ ਤੁਮਸੇ ਬਾਤ ਨਹੀਂ ਕਰਤੀ। ਆਜ ਕੇ ਬਾਦ ਮੁਝੇ ਮਿਲਨਾ ਮਤ। ਤੁਮਨੇ ਮੇਰੇ ਸਾਥ ਵਿਸ਼ਵਾਸਘਾਤ ਕੀਆ ਹੈ। ਮੁਝੇ ਦੂਧ ਮੇਂ ਕੁਛ ਮਿਲਾ ਕਰ ਪੀਲਾਇਆ ਔਰ ਮੇਰੀ ਯਹ ਹਾਲਤ ਕੀ। ਤੁਮਹੇ ਜਰਾ ਵੀ ਸ਼ਰਮ ਨਹੀਂ ਆਤੀ। ਅਰੇ ਸ਼ਰਮ ਕੀ ਕਿਆ ਬਾਤ ਹੈ, ਬਈ ਹਮ ਤੁਮਹੇ ਚਾਹਤੇ ਹੈਂ , ਇਤਨਾ ਖਰਚ ਕਰਤੇ ਹੈਂ ਤੁਮ ਪੇ, ਇਤਨਾ ਵੀ ਨਹੀਂ ਕਰ ਸਕਤੇ। ਇਤਨੇ ਮੇਂ ਦੀਦੀ ਵਹਾਂ ਆ ਗਈ। ਅਰੇ ਬਈ ਕਿਆ ਬਾਤ ਹੈ, ਅਬੀ ਤਕ ਬਾਤੇਂ ਖਤਮ ਨਹੀਂ ਹੁਈ। ਰਾਤ ਭਰ ਮਸਤੀ ਕਰਤੇ ਰਹੇ।

ਮੈਨੇ ਰੋਤੇ ਹੂਏ ਕਹਾ ਦੀਦੀ ਆਪ ਵੀ ਇਸਕੇ ਸਾਥ, ਆਪ ਨੇ ਅੱਛਾ ਨਹੀਂ ਕੀਆ। ਮੇਰੀ ਮਜ਼ਬੂਰੀ ਕਾ ਫਾਇਦਾ ਉਠਾਇਆ। ਯੇ ਗਲਤ ਕੀਆ ਆਪ ਨੇ, ਮੈਂ ਇਸਕੀ ਸ਼ਿਕਾਇਤ ਕਾਲਜ ਮੇਂ ਕਰੂੰਗੀ। ਦੀਦੀ ਨੇ ਮੁਝੇ ਬਾਲੋਂ ਸੇ ਪਕੜਾ ਔਰ ਕਹਾ ਅਰੇ ਛੋਰੀ ਅਗਰ ਬੜੇ ਬੜੇ ਸਪਨੇ ਦੇਖਨੇ ਹੋ, ਮਹਿੰਗੀ ਚੀਜ਼ੇਂ ਡਾਲਨੀ ਹੋ ਤੋ ਐਸਾ ਤੋ ਕਰਨਾ ਹੀ ਪੜੇਗਾ। ਰਹੀ ਬਾਤ ਕਾਲਜ ਕੀ ਵਹ ਤੁਮ ਨਹੀਂ ਕਰ ਸਕਤੀ। ਯਹ ਦੇਖ ਤੁਮ ਦੋਨੋਂ ਕੀ ਮਸਤੀ ਕਾ ਵੀਡੀਓ ਐਮ ਐਮ ਐਸ ਜੋ ਕਾਲਜ ਹੀ ਨਹੀਂ ਸਾਰੀ ਦੁਨੀਆਂ ਮੇਂ ਦਿਖਾ ਡਾਲੂੰਗੀ।

ਮੈਂ ਡਰ ਗਈ ਔਰ ਅਪਨੇ ਕੀਏ ਪੇ ਖੁਦ ਕੋ ਕੋਸਨੇ ਲਗੀ। ਨਾ ਮੈਂ ਇਸਕੇ ਮਹਿੰਗੇ ਕੱਪੜੇ, ਫੋਨ ਔਰ ਮਹਿੰਗੇ ਸ਼ੌਕ ਕੇ ਪੀਛੇ ਲਗਤੀ, ਨਾ ਅਪਨੀ ਜ਼ਿੰਦਗੀ ਬਰਬਾਦ ਕਰਤੀ। ਮੈਂ ਵਹਾਂ ਸੇ ਤਿਆਰ ਹੋ ਕਾਲਜ ਚਲੀ ਗਈ।

ਦੀਦੀ ਔਰ ਦੀਪਕ ਮੁਝੇ ਫੋਨ ਕਰਤੇ। ਮੈਂ ਨਾ ਉਠਾਤੀ। ਏਕ ਦਿਨ ਦੀਦੀ ਨੇ ਮੁਝੇ ਮੈਸਿਜ ਕੀਆ ਕਿ ਅਗਰ ਤੂੰ ਮੇਰੇ ਸਾਥ ਨਾ ਆਈ ਤੋ ਤੇਰਾ ਐਮ ਐਮ ਐਸ ਸਬ ਕੋ ਦਿਖਾ

ਡਾਲੂੰਗੀ। ਮੈਂ ਕਿਆ ਕਰਤੀ ਮਜ਼ਬੂਰ ਹੋ ਜਾਨਾ ਪੜਤਾ। ਬਹੁਤ ਬਾਰ ਐਸਾ ਹੂਆ। ਦੀਪਕ ਖੁਦ ਵੀ ਸ਼ਰਾਬ ਪੀਤਾ ਔਰ ਮੁਝੇ ਵੀ ਪਿਲਾਤਾ। ਫਿਰ ਅਪਨੀ ਮਨਮਰਜ਼ੀ ਕਰਤਾ। ਦੀਦੀ ਵੀ ਉਸਕੇ ਸਾਥ ਗਲਤ ਥੀ। ਦੀਪਕ ਹਮ ਦੋਨੋਂ ਸੇ ਖੇਲਤਾ ਔਰ ਮਸਤੀ ਕਰਤਾ। ਮੁਝੇ ਵੀ ਉਨ ਦੋਨੋਂ ਨੇ ਨਸ਼ੇ ਕਾ ਆਦੀ ਬਨਾ ਦੀਆ। ਹਰ ਹਫਤੇ ਦੀਦੀ ਮੁਝੇ ਕਾਲਜ ਸੇ ਘਰ ਲੇ ਜਾਤੀ। ਦੀਪਕ ਵਹਾਂ ਪਹਿਲੇ ਸੇ ਮੌਜੂਦ ਹੋਤਾ ਥਾ। ਅਬ ਦੀਪਕ ਮੁਝਸੇ ਪਿਆਰ ਨਹੀਂ ਮੰਡੀ ਕੀ ਵਸਤੂ ਕੀ ਤਰਹ ਪੇਸ਼ ਆਤਾ ਜੋ ਮੇਰੇ ਜਿਸਮ ਕੋ ਚੀਲ-ਕੁੱਤੋਂ ਕੀ ਤਰਹ ਨੋਚ ਡਾਲਤਾ। ਮੈਂ ਕਾਲਜ ਨਹੀਂ ਜਾਤੀ। ਬੀਮਾਰ ਰਹਨੇ ਲਗੀ। ਮੇਰੀ ਹਾਲਤ ਬਹੁਤ ਖਰਾਬ ਹੋ ਗਈ। ਸਬ ਲੜਕੀਆਂ ਪੂਛਤੀ ਅਰੇ ਸੁਨੀਤਾ ਤੁਮਹੇ ਕਿਆ ਹੂਆ, ਤੁਮਹਾਰੀ ਹਾਲਤ ਕੈਸੀ ਹੈ ਅਰੇ ਬਈ ਛੁੱਟੀ ਲੇ ਕੇ ਘਰ ਚਲੀ ਜਾਉ, ਠੀਕ ਹੋ ਜਾਓਗੀ। ਪਰ ਦੀਦੀ ਮੁਝੇ ਕਹੀਂ ਨਹੀਂ ਜਾਨੇ ਦੇ ਰਹੀ ਥੀ। ਨਾ ਤੋ ਮੈਂ ਕਿਸੀ ਕੋ ਬਤਾ ਸਕਤੀ ਥੀ ਔਰ ਨਾ ਇਨ ਲੋਗੋਂ ਸੇ ਦੂਰ ਭਾਗ ਸਕਤੀ ਥੀ। ਮੈਨੇ ਉਸ ਦਲਦਲ ਮੇਂ ਖੁਦ ਛਲਾਂਗ ਲਗਾਈ ਥੀ ਅਬ ਇਸ ਸੇ ਨਿਕਲਣਾ ਬਹੁਤ ਮੁਸ਼ਕਿਲ ਹੋ ਚੁਕਾ ਥਾ।

ਕਲ ਦੀਪਕ ਕਾ ਫੋਨ ਆਇਆ ਕਿ ਵੋ ਮੁਝੇ ਕਾਲਜ ਸੇ ਲੇ ਜਾਨੇ ਆ ਰਹਾ ਹੈ। ਮੈਂ ਮਜ਼ਬੂਰ ਥੀ। ਮੈਂ ਉਸੇ ਨਾ ਨਹੀਂ ਕਰ ਸਕਤੀ ਥੀ, ਮੁਝੇ ਜਾਨਾ ਪੜਾ।ਵਹਿ ਮੁਝੇ ਏਕ ਹੋਟਲ ਲੇ ਗਿਆ। ਵਹਾਂ ਉਸਕਾ ਏਕ ਦੋਸਤ ਵੀ ਮੌਜੂਦ ਥਾ। ਮੈਂ ਉਸੇ ਦੇਖ ਕਰ ਚੌਂਕ ਗਈ। ਮੈਂ ਬੋਲੀ ਯਹ ਕੌਣ ਕੈ? ਦੀਪਕ ਬੋਲਾ ਮੇਰਾ ਫਰੈਂਡ ਹੈ ਚਲਾ ਜਾਏਗਾ। ਭਾਬੀ ਕੋ ਦੇਖਨੇ ਕੀ ਜ਼ਿਦ ਕਰ ਰਹਾ ਥਾ। ਮੈਂ ਸਾਥ ਲੇ ਆਇਆ। ਵਹਿ ਲੜਕਾ ਮੇਰੇ ਗਲੇ ਮਿਲਾ ਤੋਂ ਉਸਨੇ ਅਜੀਬ ਸੀ ਹਰਕਤ ਕੀ ਜੋ ਮੈਂ ਆਪ ਕੋ ਨਹੀਂ ਬਤਾ ਸਕਤੀ। ਹਮਨੇ ਕੋਲਡ ਡ੍ਰਿੰਕ ਪੀਆ। ਮੈਂ ਬੇਹੋਸ਼ ਹੋ ਗਈ। ਅਬ ਆਪ ਸਾਹਮਣੇ ਬੈਠੇ ਹੋ ਮੇਰੇ ਪਾਸ ਕੁਛ ਨਹੀਂ ਬਚਾ। ਪਹਿਲੇ ਤੋਂ ਦੀਪਕ ਹੀ ਥਾ ਅਬ ਉਸਕਾ ਦੋਸਤ ਵੀ ਕਿਤਨਾ ਗਲਤ ਹੈ। ਝੂਠੀ ਸ਼ੋਹਰਤ, ਝੂਠਾ ਦਿਖਾਵਾ ਮੇਰੀ ਜ਼ਿੰਦਗੀ ਖਰਾਬ ਕਰ ਗਿਆ। ਗਰੀਬੀ ਥੀ, ਮੇਰੇ ਅਰਮਾਨ ਦਬੇ ਹੂਏ ਥੇ। ਸ਼ਾਇਦ ਪੜ੍ਹ ਲਿਖ ਕਰ ਮੈਂ ਸਾਰੇ ਅਰਮਾਨ ਪੂਰੇ ਕਰ ਲੇਤੀ ਲੇਕਿਨ ਅਬ ਮੇਰੀ ਇੱਜ਼ਤ ਹੀ ਮੇਰੇ ਪਾਸ ਨਹੀਂ ਹੈ। ਕੌਨ ਕਰੇਗਾ ਮੁਝਸੇ ਸ਼ਾਦੀ। ਯਹ ਲੋਗ ਮੁਝੇ ਜੀਨੇ ਨਹੀਂ ਦੇਂਗੇ ਨਾ ਹੀ ਮਰਨੇ। ਕਿਆ ਕਰੂੰ ਮੈਂ ਕਿਆ ਕਰੂੰ।

ਨਹੀਂ ਨਹੀਂ ਰੋ ਨਾ। ਤੂੰ ਆਪਣੇ ਕੀਤੇ ਤੇ ਪਛਤਾ ਰਹੀ ਹੈਂ, ਇਹੀ ਕਾਫੀ ਹੈ। ਉਸਦੀਆਂ ਗੱਲਾਂ ਸੁਣ ਮੇਰਾ ਵੀ ਮਨ ਭਰ ਆਇਆ ਤੇ ਮਨ ਵਿੱਚ ਗੁੱਸਾ ਵੀ ਸੀ ਕਿ ਇਕ ਔਰਤ ਨੇ ਇਕ ਫੁੱਲ ਜਿਹੀ ਬੱਚੀ ਨਾਲ ਕੀ ਕੀਤਾ। ਉਸਨੇ ਅਪਣੀ ਸ਼ੋਹਰਤ ਦੇ ਝੂਠੇ ਨਾਚ ਦੇ ਮੋਹ ਵਿੱਚ ਇਸ ਕੁੜੀ ਨੂੰ ਫਸਾਇਆ ਤੇ ਇਸਦਾ ਇਸਤੇਮਾਲ ਕੀਤਾ। ਇਕ ਔਰਤ ਹੀ ਔਰਤ ਦੀ ਦੁਸ਼ਮਣ ਹੋ ਸਕਦੀ ਹੈ।

ਜਦੋਂ ਘਰ ਵਿੱਚ ਨੂੰਹ ਦੀ ਕੁੱਖੋਂ ਧੀ ਜਨਮ ਲੈਂਦੀ ਹੈ ਤਾਂ ਸਭ ਤੋਂ ਵੱਧ ਦੁਖ ਦਾਦੀ ਨੂੰ ਹੀ ਹੁੰਦਾ ਹੈ, ਭੂਆ ਨੂੰ ਹੁੰਦਾ ਹੈ ਜਿਹੜੀਆਂ ਖੁਦ ਔਰਤਾਂ ਹਨ। ਜੇ ਇਹਨਾਂ ਦੀ ਸੋਚ ਉਹਨਾਂ ਦੇ ਮਾਂ ਪਿਉ ਵੀ ਅਪਨਾ ਲੈਂਦੇ ਤਾਂ ਉਹ ਜੱਗ ਵਿੱਚ ਇਕ ਹੋਰ ਧੀ ਨੂੰ ਜਨਮ ਲੈਣ ਤੋਂ ਮਾਰਨ ਤੋਂ ਪਹਿਲਾਂ ਆਪ ਵੀ ਨਾ ਦੁਨੀਆਂ ਵੇਖਦੀਆਂ। ਪੋਤੇ ਦੀ ਲਾਲਸਾ ਉਹਨਾਂ ਨੂੰ ਇਹ ਪਾਪ ਕਰਨ ਲਈ ਮਜਬੂਰ ਕਰ ਦਿੰਦੀ ਹੈ। ਕੁਝ ਅੱਜ ਕੱਲ ਦੇ ਹਾਲਾਤ, ਕੁੜੀਆਂ ਨਾਲ ਛੇੜਛਾੜ, ਬਲਾਤਕਾਰ, ਕੁੜੀਆਂ ਦਾ ਭੱਜ ਕੇ ਵਿਆਹ ਕਰਵਾਉਣਾ ਮਾਪਿਆਂ ਨੂੰ ਭਰੂਣ ਹੱਤਿਆ ਲਈ ਮਜਬੂਰ ਕਰਦਾ ਹੈ। ਇਹ ਕਾਰਨ ਹੈ ਕਿ ਬਦਨਾਮੀ ਦੇ ਡਰੋਂ ਉਹ ਧੀ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਮੁਕਾਉਂਦੇ ਹਨ। ਗਲੀਆਂ ਮੁਹੱਲਿਆਂ, ਬਜ਼ਾਰਾਂ, ਕਾਲਜਾਂ, ਬੱਸਾਂ ਵਿੱਚ ਕੁੜੀਆਂ ਨਾਲ ਛੇੜਛਾੜ, ਉਹਨਾਂ ਨਾਲ ਮਾੜਾ ਵਰਤਾਓ ਔਰਤ ਨੂੰ ਜੀਣ ਨਹੀਂ ਦੇ ਰਿਹਾ।

ਸਮਾਜ ਦੀਆਂ ਨਜ਼ਰਾਂ ਹੀ ਗਲਤ ਹੋ ਚੁੱਕੀਆਂ ਹਨ। ਚਾਹੇ ਮੁੰਡੇ ਨਾਲ ਉਸਦੀ ਭੈਣ, ਭਰਜਾਈ ਜਾਂ ਕੋਈ ਹੋਰ ਰਿਸ਼ਤੇਦਾਰ ਤੁਰੀ ਜਾਂਦੀ ਹੋਵੇ ਪਰ ਸਮਾਜ ਉਹਨਾਂ ਨੂੰ ਕਿਸੇ ਹੋਰ ਹੀ ਰਿਸ਼ਤੇ ਨਾਲ ਵੇਖਦਾ ਹੈ। ਸਾਡੇ ਸਮਾਜ ਦੀ ਸੋਚ ਹੀ ਗਲਤ ਹੈ।

ਲੜਕੀ ਦੇ ਮਾਤਾ ਪਿਤਾ ਲੜਕੀ ਦੇ ਵਿਆਹ ਸਮੇਂ ਲੜਕਾ, ਉਸਦਾ ਖਾਨਦਾਨ, ਪੜ੍ਹਾਈ, ਜ਼ਮੀਨ ਜਾਇਦਾਦ ਬਾਰੇ ਪਤਾ ਕਰਦੇ ਹਨ ਕਿ ਇਹ ਸਾਡੀ ਧੀ ਨੂੰ ਖੁਸ਼ ਰੱਖੇਗਾ। ਕਈ ਸ਼ੋਹਰਤ ਦੇ ਹੰਕਾਰ ਵਿੱਚ ਵੱਧ ਜ਼ਮੀਨ, ਬਿਜ਼ਨਸਮੈਨ ਨਾਲ ਧੀ ਵਿਆਹੁਣਗੇ। ਉਹ ਚਾਹੇ ਸ਼ਰਾਬੀ ਹੋਵੇ, ਐਬੀ ਹੋਵੇ ਪਰ ਜ਼ਮੀਨ ਕਾਰਨ ਰਿਸ਼ਤਾ ਹੋਵੇਗਾ। ਚਾਹੇ ਉਨ੍ਹਾਂ ਦੀ ਧੀ ਸਾਰੀ ਉਮਰ ਰੋਣੇ ਰੋਂਦੀ ਰਹੇ ਘਰ ਦੀ ਚਾਰ ਦੀਵਾਰੀ ਵਿੱਚ ਪਰ ਜੇ ਉਹ ਕਿਸੇ ਗਰੀਬ ਘਰ ਵਿਆਹੀ ਹੁੰਦੀ, ਉਸਦਾ ਪਤੀ ਸਾਰਾ ਦਿਨ ਮਿਹਨਤ ਕਰ ਸ਼ਾਮ ਨੂੰ ਰੋਟੀ ਆਪਣੇ ਬੱਚਿਆਂ ਪਤਨੀ ਨਾਲ ਖਾਂਦਾ ਤੇ ਇਕ ਦੂਜੇ ਨਾਲ ਦੁੱਖ ਸਾਂਝਾ ਕਰਦਾ ਹੈ। ਅਮੀਰ ਨੂੰ ਤਾਂ ਬਿਜਨਸ ਹੀ ਸੁਝਦਾ। ਰੋਟੀ ਵੀ ਬਾਹਰ, ਐਸ਼ਪ੍ਰਸਤੀ ਵੀ ਬਾਹਰ। ਪਤਨੀ ਤਾਂ ਘਰ ਕੇਵਲ ਬੱਚੇ ਪੈਦਾ ਕਰਨ ਲਈ ਹੀ ਲਿਆਂਦੀ ਹੈ ਜਿਹੜੀ ਉਸਦੇ ਪੁੱਤਰ ਨੂੰ ਜਨਮ ਦੇ ਉਸਦੀ ਜਾਇਦਾਦ, ਉਸਦੇ ਬਿਜ਼ਨਸ ਦਾ ਉਤਰਾਧਿਕਾਰੀ ਦੇਵੇ। ਬਸ ਇਹੀ ਫਰਜ਼ ਹੈ ਇਕ ਅਮੀਰ ਦੇ ਘਰ ਬੈਠੀ ਗਰੀਬ ਪਤਨੀ ਦਾ।

ਅੱਜਕਲ ਸੌ ਪ੍ਰਤੀਸ਼ਤ ਅਧਿਆਪਕਾਂ ਵਿੱਚੋਂ ਸੱਤਰ ਪ੍ਰਤੀਸ਼ਤ (70%) ਅਧਿਆਪਕਾਵਾਂ ਔਰਤਾਂ ਹੀ ਹਨ ਜਿਹੜੀਆਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਡਾਕਟਰ, ਇੰਜੀਨੀਅਰ, ਜੱਜ, ਵਕੀਲ, ਆਈ ਏ ਐਸ, ਆਈ ਪੀ ਐਸ, ਪੀ ਸੀ ਐਸ ਨਾ ਜਾਣੇ ਮੰਤਰੀ ਤੱਕ ਬਣਾਉਂਦੇ ਨੇ। ਇਹਨਾਂ ਦੇ ਪੜ੍ਹਾਏ ਕਈ ਡਾਕਟਰ ਬਣ ਲੋਕਾਂ ਦਾ ਇਲਾਜ਼ ਕਰ ਉਨ੍ਹਾਂ ਨੂੰ ਨਵਾਂ ਜੀਵਨ ਦੇਂਦੇ ਹਨ। ਔਰਤ ਮਹਾਨ ਹੈ ਸਾਰੇ ਇਸਦੀ ਮਹਾਨਤਾ ਬੱਚੇ ਤੋਂ ਲੈ ਕੇ ਬੁੱਢੇ ਤੱਕ ਜਾਣਦੇ ਹਨ ਪਰ ਕਦਰ ਕੋਈ ਨਹੀਂ ਕਰਦਾ।

ਇਕ ਬੱਚਾ ਸਕੂਲੋਂ ਆ ਕੇ ਮਾਂ ਦੇ ਗਲ ਨੂੰ ਚਿੰਬੜਦਾ ਹੈ ਕਿਉਂਕਿ ਉਸਨੂੰ ਮਮਤਾ ਦਿੱਸਦੀ ਹੈ, ਪਿਆਰ ਛਲਕਦਾ ਹੈ। ਮਾਂ ਵੀ ਨਾ ਜਾਣੇ ਕਿੰਨੇ ਲਾਡ ਲਡਾਉਂਦੀ ਹੈ ਪਰ ਬਾਪ ਕੋਲ ਜਾਣ ਤੋਂ ਬੱਚੇ ਕਤਰਾਉਂਦੇ ਹਨ ਕਿਉਂਕਿ ਉਹ ਪਿਆਰ ਬਾਪ ਨਹੀਂ ਦੇ ਸਕਦਾ ਜੋ ਮਾਂ ਆਪਣੇ ਬੱਚੇ ਨੂੰ ਦੇਂਦੀ ਹੈ।

ਘਰ ਦੇ ਵਿੱਚ ਸ਼ਰਾਬੀ ਹੋਇਆ ਪਤੀ ਜਦੋਂ ਆਪਣੀ ਪਤਨੀ ਨੂੰ ਗਾਲ੍ਹਾਂ ਕੱਢਦਾ, ਬੁਰਾ ਭਲਾ ਬੋਲਦਾ ਹੈ ਤਾਂ ਇਸਦਾ ਅਸਰ ਬੱਚਿਆਂ ਤੇ ਵੀ ਪੈਂਦਾ ਹੈ। ਉਸਦਾ ਪੁੱਤਰ ਵੀ ਵੱਡਾ ਹੋ ਕੇ ਬਾਪ ਦੀਆਂ ਹਰਕਤਾਂ ਅਪਣਾਏਗਾ। ਉਸਦੀ ਧੀ ਵੀ ਆਪਣੇ ਪਤੀ ਤੋਂ ਇਹੀ ਆਸ ਰੱਖੇਗੀ ਕਿ ਮੇਰੀ ਮਾਂ ਵੀ ਗਾਲ੍ਹਾਂ ਖਾਂਦੀ ਰਹੀ ਹੈ ਤੇ ਮੈਂ ਵੀ ਖਾਣੀਆਂ ਨੇ ਇਹ ਤਾਂ ਰੀਤ ਬਣੀ ਹੈ। ਘਰੋਂ ਮਾਂ ਬਾਪ ਬੇਗਾਨੀ ਕਹਿ ਕੇ ਤੋਰ ਦਿੰਦੇ ਨੇ, ਸਹੁਰੇ ਘਰ ਬੇਗਾਨੀ ਆਈ ਕਹਿ ਕੇ ਕੋਸਦੇ ਨੇ। ਕੀ ਇਸ ਸੰਸਾਰ ਵਿੱਚ ਨਾਰੀ ਵਾਸਤੇ ਕੋਈ ਆਪਣੀ ਥਾਂ ਨਹੀਂ? ਘਰ ਵਿੱਚ ਵਿਆਹ ਹੁੰਦਾ ਹੈ, ਨੂੰਹ ਰਾਣੀ ਆਉਂਦੀ ਹੈ। ਸਾਰੇ ਨੱਚ ਨੱਚ ਖੁਸ਼ੀਆਂ ਮਨਾਉਂਦੇ ਨੇ। ਕਿੰਨੇ ਚਾਅ ਹੁੰਦੇ ਨੇ ਪਰ ਇਕ ਮਹੀਨੇ ਬਾਦ ਹੀ ਸਭ ਦੀਆਂ ਖੁਸ਼ੀਆਂ ਖੰਭ ਲਾ ਕੇ ਉੱਡ ਜਾਂਦੀਆਂ ਹਨ। ਘਰ ਦਾ ਕਾਟੋ ਕਲੇਸ਼ ਵੇਖਣ ਜਿਹਾ ਹੁੰਦਾ ਹੈ। ਜਿਹੜੇ ਲੋਕ ਵਿਆਹ ਵਿੱਚ ਭੰਗੜੇ ਪਾ ਕੇ ਜਾਂਦੇ ਹਨ ਉਹੀ ਲੋਕ ਉਸ ਘਰ ਦੀ ਲੜਾਈ ਝਗੜੇ ਨੂੰ ਤਮਾਸ਼ਬੀਨ ਬਣ ਕੇ ਵੇਖਦੇ ਹਨ। ਜਿਹੜੇ ਨਵੀਂ ਆਈ ਨੂੰਹ ਨੂੰ ਪਲਕਾਂ ਤੇ ਬਿਠਾਉਂਦੇ ਸਨ, ਉਹੀ ਸਾਰਾ ਟੱਬਰ ਫਾਹੇ ਲਾਉਣ ਜਾ ਰਿਹਾ ਹੁੰਦਾ ਹੈ। ਕਾਰਨ, ਘੱਟ ਦਹੇਜ, ਕੰਮ ਕਰਨ ਦਾ ਢੰਗ ਨਹੀਂ, ਸੱਸ ਨਨਾਣ ਨਾਲ ਮਨ ਮੁਟਾਵ, ਪਤੀ ਤੇ ਵੀ ਹੱਕ ਨਹੀਂ ਕਿ ਉਹ ਉਸਨੂੰ ਕੁਝ ਦੱਸ ਸਕੇ। ਜੇ ਦੱਸਦੀ ਹੈ ਤਾਂ ਉਥੋਂ ਵੀ ਮਾਰ ਕੁਟਾਈ। ਔਰਤ ਹੀ ਔਰਤ ਦੀ ਦੁਸ਼ਮਣ ਸੱਸ ਇਹ ਨਹੀਂ ਸੋਚਦੀ ਕਿ ਮੇਰੀ ਧੀ ਵੀ ਕਿਸੇ ਦੀ ਨੂੰਹ ਬਣੇਗੀ, ਘੱਟੋ ਘੱਟ ਮੈਂ ਤਾਂ ਉਸਨੂੰ ਇਨ੍ਹਾਂ ਗੱਲਾਂ ਤੋਂ ਦੂਰ ਰੱਖਾਂ। ਪਰ ਨਹੀਂ, ਜਿਸ ਤਰ੍ਹਾਂ ਪੁਰਾਣੇ ਜ਼ਮਾਨੇ ਦੀ ਰੀਤ ਸੱਸ ਨਨਾਣ ਨੂੰਹ ਦੀ ਲੜਾਈ ਸਾਨੂੰ ਵਿਰਾਸਤ ਵਿੱਚ ਮਿਲੀਆਂ ਹਨ। ਅਸੀਂ ਇਹਨਾਂ ਨੂੰ ਛੱਡਣਾ ਨਹੀਂ ਚਾਹੁੰਦੇ। ਹੋਰ ਭਾਵੇਂ ਅਸੀਂ ਸਾਰਾ ਕੁਝ ਬਦਲ ਲਈਏ। ਰਹਿਣ ਦੇ ਢੰਗ, ਤੋਰ ਤਰੀਕੇ, ਕੱਪੜੇ, ਘਰ, ਘਰ ਦੀਆਂ ਚੀਜ਼ਾਂ, ਸਾਈਕਲ, ਸਕੂਟਰ ਦੀ ਥਾਂ ਮੋਟਰ ਸਾਈਕਲ, ਕਾਰ ਪਰ ਨੂੰਹ ਪ੍ਰਤੀ ਆਪਣੀ ਸੋਚ ਕਦੇ ਨਹੀਂ ਬਦਲਾਂਗੇ।

ਜੇ ਲੜਕੀ ਕਿਸੇ ਨੂੰ ਪਿਆਰ ਕਰਦੀ ਹੈ ਤਾਂ ਸਾਰਾ ਟੱਬਰ ਫਾਹੇ ਲਾਉਣ ਤੱਕ ਚਲਿਆ ਜਾਂਦਾ ਹੈ। ਅਖੇ ਸਾਡੀ ਇੱਜ਼ਤ ਮਿੱਟੀ ਵਿੱਚ ਮਿਲਾ ਦਿੱਤੀ, ਕਿਸੇ ਨੂੰ ਮੂੰਹ ਦਿਖਾਉਣ ਜੋਗੇ ਨਹੀਂ ਛੱਡਿਆ। ਉਸਨੂੰ ਅਜਿਹੇ ਵਿਅਕਤੀ ਨਾਲ ਵਿਆਹ ਦਿੱਤਾ ਜਾਂਦਾ ਹੈ ਜਿਹੜਾ ਉਸਦੇ ਲਾਇਕ ਵੀ ਨਹੀਂ। ਗੱਲ ਮੁਕਾਓ ਦੂਜਿਆਂ ਦੀ ਖੁਸ਼ੀ ਲਈ ਆਪਣੀਆਂ ਸੱਧਰਾਂ ਦੀ ਕੁਰਬਾਨੀ ਦੇਣੀ ਹੀ ਪਵੇਗੀ ਜੋ ਉਸਨੂੰ ਵਿਰਾਸਤ ਵਿੱਚ ਮਿਲੀ ਹੈ। ਉਹ ਚਾਹੇ ਕਿੰਨੀ ਵੱਡੀ ਮਾਸਟਰ, ਨੇਤਾ, ਡਾਕਟਰ ਆਦਿ। ਚਾਹੇ ਕਿਸੇ ਵੀ ਉਚੇ ਅਹੁਦੇ ਤੇ ਕਿਉਂ ਨਾ

ਹੋਵੇ। ਘਰ ਬੈਠੇ ਵਿਹਲੜ ਪਤੀ ਦੇ ਸਲੋਕ ਸੁਣੇਗੀ ਤੇ ਜਰੇਗੀ। ਬਾਹਰ ਚਾਹੇ ਉਸਦੀ ਕਿੰਨੀ ਕਦਰ ਹੋਵੇ ਪਰ ਘਰ ਵਿੱਚ ਪੈਰ ਰੱਖਦਿਆਂ ਸੱਸ, ਨਣਦ, ਸਹੁਰਾ, ਪਤੀ ਰਿਮਾਂਡ ਲੈਣ ਲਈ ਤਿਆਰ ਖੜ੍ਹੇ ਹੁੰਦੇ ਹਨ। ਕੀ ਇਹੀ ਸਤਿਕਾਰ ਹੈ ਸਾਡੇ ਦੇਸ ਦੀ ਔਰਤ ਦਾ?

ਮੇਰੀ ਬੇਨਤੀ ਹੀ ਨਹੀਂ ਫਰਿਆਦ ਹੈ, ਉਹਨਾਂ ਨੌਜਵਾਨ ਲੜਕੀਆਂ ਨੂੰ ਜਿਹੜੀਆਂ ਘਰੋਂ ਬਾਹਰ ਪੜ੍ਹਣ ਲਿਖਣ ਜਾਂਦੀਆਂ ਹਨ। ਉਹਨਾਂ ਦੇ ਮਾਂ ਬਾਪ, ਭੈਣ ਭਾਈ ਉਨ੍ਹਾਂ ਤੇ ਬਹੁਤ ਆਸਾਂ ਲਾਈ ਬੈਠੇ ਹੁੰਦੇ ਹਨ। ਉਹ ਤੁਹਾਨੂੰ ਕੁਝ ਬਨਾਉਣ ਵਾਸਤੇ ਘਰੋਂ ਬਾਹਰ ਪੜਨ ਲਈ ਭੇਜਦੇ ਹਨ। ਇਹ ਤੁਹਾਡੇ ਵਾਸਤੇ ਬਹੁਤ ਮਾਣ ਵਾਲੀ ਗੱਲ ਹੁੰਦੀ ਹੈ, ਨਹੀਂ ਤਾਂ ਪੁਰਾਣੇ ਜ਼ਮਾਨੇ ਦੇ ਲੋਕ ਕੁੜੀਆਂ ਨੂੰ ਘਰ ਦੀ ਦਹਿਲੀਜ਼ ਵੀ ਟੱਪਣ ਨਹੀਂ ਸਨ ਦੇਂਦੇ। ਤੁਸੀਂ ਮਨ ਲਾ ਕੇ ਪੜ੍ਹੋ, ਵਧੀਆ ਸਤਿਕਾਰ ਤੇ ਮਾਣ ਇੱਜ਼ਤ ਪ੍ਰਾਪਤ ਕਰੋ ਸਗੋਂ ਘਰਦਿਆਂ ਦਾ ਸਿਰ ਵੀ ਫਖਰ ਨਾਲ ਉੱਚਾ ਹੋਵੇ। ਜੇ ਤੁਸੀਂ ਘਰੋਂ ਆ ਕੇ ਕਾਲਜ ਵਿੱਚ ਮਸਤੀਆਂ ਹੀ ਕਰਨੀਆਂ ਨੇ, ਝੂਠੇ ਫਰੇਬੀ ਲੋਕਾਂ ਦੇ ਪਿੱਛੇ ਲੱਗ ਰਾਈਸਜ਼ਾਦਿਆਂ ਦੇ ਢੰਗ ਤਰੀਕੇ, ਸ਼ੌਕ, ਕੱਪੜੇ ਆਦਿ ਅਪਣਾਕੇ ਖੁਦ ਵੀ ਡੁਬੋਗੀਆਂ ਤੇ ਮਾਪਿਆਂ ਦੇ ਸੁਪਨੇ ਵੀ ਤੋੜੋਗੀਆਂ ਅਤੇ ਜੰਮਣ ਵਾਲੀਆਂ ਧੀਆਂ ਦੀ ਭਰੂਣ ਹੱਤਿਆ ਦੀ ਜ਼ਿੰਮੇਵਾਰ ਵੀ ਤੁਸੀਂ ਹੀ ਕਹਾਓਗੀਆਂ ਕਿ ਅਜਿਹੇ ਬਦਨੁਮਾ ਦਾਗ ਨਾਲੋਂ ਮਾਂ ਬਾਪ ਜੰਮਣ ਤੋਂ ਪਹਿਲਾਂ ਹੀ ਮਾਰ ਦੇਣਾ ਚੰਗਾ ਸਮਝਦੇ ਹਨ। ਜੇ ਔਰਤ ਦੀ ਹੋਂਦ ਨੂੰ ਬਚਾਉਣਾ ਹੈ, ਆਪਣੇ ਆਪ ਤੇ ਉਠਣ ਵਾਲੀਆਂ ਉਂਗਲਾਂ ਨੀਵੀਆਂ ਕਰਨੀਆਂ ਨੇ ਤਾਂ ਅਪਣੇ ਆਪ ਨੂੰ ਬਦਲੋ। ਉਹ ਕਰੋ ਜੋ ਜਗ ਨੂੰ ਚੰਗਾ ਲੱਗੇ, ਜਨਮ ਦੇਣ ਵਾਲੇ ਮਾਤਾ ਪਿਤਾ ਨੂੰ ਚੰਗਾ ਲੱਗੇ। ਇਕ ਤੁਸੀਂ ਹੀ ਹੋ ਜਿਹੜੀਆਂ ਔਰਤ ਪ੍ਰਤੀ ਸਮਾਜ ਦੀ ਇਹ ਸੌੜੀ ਸੋਚ ਨੂੰ ਬਦਲ ਸਕਦੀਆਂ ਹੋ।

ਮੇਰੇ ਪੰਜਾਬ ਵਿੱਚ ਮੈਂ ਕੁੜੀਆਂ ਨੂੰ ਕਮਾਂਡੋ ਪੁਲਸ ਦੀ ਵਰਦੀ ਪਾਈ ਜਦੋਂ ਸੜਕਾਂ ਤੇ ਡੀਊਟੀ ਕਰਦਾ ਵੇਖਦਾ ਹਾਂ ਤਾਂ ਮਨ ਵਿੱਚ ਬੜੇ ਸਵਾਲ ਉਠਦੇ ਹਨ ਕਿ ਕਿੰਨੇ ਚੰਗੇ ਨਸੀਬ ਨੇ ਇਹਨਾਂ ਦੇ ਜਿਹੜੀਆਂ ਮਾਂ ਬਾਪ ਦਾ ਸਿਰ ਉੱਚਾ ਕਰ ਉਹਨਾਂ ਨੂੰ ਵਿਸ਼ਵਾਸ ਦੇ ਕੇ ਕਿ ਤੁਹਾਡੀਆਂ ਧੀਆਂ ਕਦੇ ਤੁਹਾਡੇ ਵਾਸਤੇ ਬਦਨਾਮੀ ਨਹੀਂ ਖੱਟਣਗੀਆਂ ਸਗੋਂ ਸਮਾਜ ਦੇ ਦੁਸ਼ਮਣਾਂ, ਔਰਤ ਦੇ ਦੁਸ਼ਮਣਾਂ ਨੂੰ ਨੱਥ ਪਾਉਣਗੀਆਂ। ਇਹਨਾਂ ਬ੍ਰਾਂਡਿਡ ਕੱਪੜਿਆਂ ਨੇ, ਮਹਿੰਗੇ ਮੋਬਾਇਲਾਂ ਨੇ ਤੁਹਾਡੀ ਖੋਈ ਇੱਜ਼ਤ ਤੁਹਾਨੂੰ ਵਾਪਸ ਨਹੀਂ ਦੇਣੀ, ਤੁਹਾਡੇ ਵੱਲ ਉਠੀਆਂ ਉਂਗਲਾਂ ਨੇ ਕਦੇ ਨਹੀਂ ਝੁਕਣਾ ਸਗੋਂ ਹੋਰ ਵਧਣਗੀਆਂ। ਕੱਪੜਿਆਂ ਚੀਜ਼ਾਂ ਦਾ ਕੀ ਹੈ ਉਹ ਵੀ ਪਹਿਨਦੇ ਨੇ। ਰਾਹ ਵਿੱਚ ਭੀਖ ਮੰਗਣ ਵਾਲਾ ਚਾਹੇ ਨੰਗਾ ਘੁੰਮ ਰਿਹਾ ਪਰ ਉਸਦੇ ਕੋਲ ਇੱਜ਼ਤ ਸਹੀ ਸਲਾਮਤ ਹੁੰਦੀ ਹੈ। ਤੁਹਾਡੇ ਕੋਲ ਤੁਹਾਡੀ ਇੱਜ਼ਤ ਹੈ, ਕੱਪੜਿਆਂ ਚੀਜ਼ਾਂ ਦਾ ਕੀ ਹੈ ਇਹ ਤਾਂ ਜਦ ਮਰਜ਼ੀ ਮਿਹਨਤ ਨਾਲ ਕਮਾਏ ਪੈਸਿਆਂ ਨਾਲ ਖਰੀਦ ਲਉ। ਸਗੋਂ ਤੁਹਾਨੂੰ ਝੂਠੀਆਂ ਸ਼ੋਹਰਤਾਂ ਨਾਲ ਮਿਲੀ ਚੀਜ਼ ਨਾਲੋਂ ਵਧੇਰੇ ਪਿਆਰੀਆਂ ਲੱਗਣਗੀਆਂ।

ਤੁਸੀਂ ਉਸਨੂੰ ਜਾਨ ਤੋਂ ਵੀ ਵੱਧ ਪਿਆਰ ਕਰੋਗੇ।

ਟੀ. ਵੀ. ਉਤੇ ਚਲ ਰਹੇ ਸੀਰੀਅਲਾਂ ਵਿੱਚ ਵੀ ਸੱਸ ਨੂੰਹ ਦੀ ਤਕਰਾਰ ਵੇਖਣ ਨੂੰ ਮਿਲਦੀ ਹੈ। ਉਹ ਲੋਕ ਤਾਂ ਝੂਠੇ ਨਾਟਕ ਖੇਡ ਕੇ ਪੈਸੇ ਕਮਾ ਰਹੇ ਹਨ। ਪਰ ਆਪਾਂ ਕੀ ਆਪਣੇ ਘਰਾਂ ਵਿੱਚ ਉਹਨਾਂ ਦੀਆਂ ਗੱਲਾਂ ਅਪਨਾ ਕੇ ਘਰ ਵਿੱਚ ਲੜਾਈਆਂ ਦਾ ਪਹਾੜ ਸੁੱਟ ਲੈਂਦੇ ਹਾਂ। ਉਹੀ ਕਰਦੇ ਹਾਂ ਜੋ ਉਹ ਸਾਨੂੰ ਪਰੋਸਦੇ ਨੇ। ਕਦੇ ਕਿਸੇ ਸੀਰੀਅਲ ਨੇ ਸੱਸ ਨੂੰਹ ਦਾ ਪਿਆਰ ਵਖਾਇਆ ਹੈ? ਮੈਂ 29 ਸਾਲ ਦਾ ਹੋ ਗਿਆਂ, ਮੈਂ ਤਾਂ ਕਦੇ ਵੇਖਿਆ ਨਹੀਂ ਕਿ ਸੱਸ ਨੂੰਹ ਨਾਲ ਧੀ ਦੀ ਤਰ੍ਹਾਂ ਪੇਸ਼ ਆਵੇ। ਬਸ ਹਰ ਵਕਤ ਨੁਕਤਾਚੀਨੀ, ਟੋਕ-ਟਕੱਈਆ, ਚੁਗਲੀਆਂ ਇਹੀ ਕੁਝ ਵੇਖਣ ਨੂੰ ਮਿਲਦਾ ਹੈ। ਆਹ ਟੀ ਵੀ ਵਾਲੇ ਮਸ਼ਹੂਰੀਆਂ ਵੀ ਔਰਤ ਨੂੰ ਲੈ ਕੇ ਬਣਾਉਂਦੇ ਹਨ ਜਿਵੇਂ ਸਾਬਣ ਦਾ ਔਰਤ ਹੀ ਪ੍ਰਚਾਰ ਕਰੂ, ਨਹਾਉਂਦੀ ਨੂੰ ਵਖਾਉਣਗੇ। ਕੀ ਬਸ ਔਰਤ ਇਸੇ ਤਰ੍ਹਾਂ ਅਪਣੇ ਜਿਸਮ ਦੀ ਨੁਮਾਇਸ਼ ਕਰਦੀ ਰਹੇਗੀ। ਘਰ ਵਿੱਚ ਵਰਤੋਂ ਵਾਲੀਆਂ ਚੀਜ਼ਾਂ ਇਥੋਂ ਤੱਕ ਸ਼ਰਾਬ ਦੇ ਠੇਕੇ ਤੇ ਅਧਨੰਗੀ ਕੁੜੀ ਦੀ ਫੋਟੋ ਪੈਗ ਪਾਉਂਦੀ ਦੀ ਲਾਉਂਦੇ ਨੇ। ਬਸ ਇਹੀ ਸਤਿਕਾਰ ਹੈ। ਕਦੇ ਕਿਸੇ ਨੇ ਲੜਕੀ ਦੀ ਕੋਈ ਬਹਾਦਰੀ ਵਾਲੀ ਫੋਟੋ ਲਾਈ ਆ। ਕਿਸੇ ਨੇ ਝਾਂਸੀ ਦੀ ਰਾਣੀ ਵਾਂਗ ਤੁਲਨਾ ਕੀਤੀ ਆ, ਨਹੀਂ। ਟੀ ਵੀ ਤੇ ਚੱਲਣ ਵਾਲੇ ਗਾਣੇ ਨੰਗੇ ਨਾਚ, ਕਾਲਜਾਂ ਨੂੰ ਆਸ਼ਕਾਂ ਦਾ ਅੱਡਾ ਜਿਹੜਾ ਵਿਦਿਆ ਦਾ ਮੰਦਰ ਅਖਵਾਉਂਦਾ ਸੀ ਅੱਜ ਕਲ ਇਆਸ਼ੀ ਦਾ ਅੱਡਾ ਬਣ ਚੁੱਕਾ ਹੈ। ਕੁੜੀਆਂ ਦੇ ਕਾਲਜਾਂ ਮੂਹਰੇ ਰਈਸਜ਼ਾਦੇ ਮਹਿੰਗੀਆਂ ਕਾਰਾਂ, ਮਹਿੰਗੇ ਕੱਪੜੇ ਪਾ ਕੇ ਕੀ ਭਰਮਾਉਣ ਦੀ ਕੋਸ਼ਿਸ਼ ਕਰਦੇ ਨੇ। ਕੀ ਕਦੀ ਕਿਸੇ ਕੁੜੀ ਨੇ ਅਪਣੀ ਜੁੱਤੀ ਲਾਹ ਕੇ ਉਹਨਾਂ ਦੇ ਮੂੰਹ ਤੇ ਮਾਰੀ ਏ। ਨਹੀਂ, ਸਗੋਂ ਉਹਨਾਂ ਨੂੰ ਹੋਰ ਉਕਸਾਉਂਦੀਆਂ ਨੇ ਕਿ ਕੱਲ ਨੂੰ ਵੀ ਆਉਣ। ਇਹ ਬਹੁਤ ਗਲਤ ਗੱਲ ਹੈ।

ਦਸ ਕੁੜੀਆਂ ਤੁਰੀਆਂ ਜਾਂਦੀਆਂ ਨੇ ਜੇ ਇਕ ਨੇ ਵੀ ਉਨ੍ਹਾਂ ਨਾਲ ਅੱਖ ਮਿਲਾ ਲਈ ਤਾਂ ਦਸ ਦੀਆਂ ਦਸ ਗਲਤ ਅਖਵਾਉਣਗੀਆਂ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਗਲਤ ਹੋ, ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਜੇ 500 ਬੰਦਾ ਖੜ੍ਹਾ ਹੈ ਤਾਂ ਤੁਹਾਡੀ ਨਜ਼ਰ ਉੱਚੀ ਹੈ ਤਾਂ ਉਥੇ ਮੌਜੂਦ ਕਿਸੇ ਦੀ ਹਿੰਮਤ ਨਹੀਂ ਪਵੇਗੀ ਪਰ ਜੇ 500 ਵਿੱਚੋਂ ਕਿਸੇ ਨਾਲ ਵੀ ਤੁਹਾਡੀ ਨਜ਼ਰ ਮੇਲ ਖਾ ਗਈ ਤਾਂ ਤੁਹਾਡਾ ਸਾਰਾ ਸਟੈਂਡ ਜ਼ੀਰੋ ਹੋ ਜਾਵੇਗਾ। ਤੁਸੀਂ ਲੱਖਾਂ ਦੇ ਹੋ ਕੇ ਵੀ ਕੱਖ ਦੇ ਨਾ ਰਹੋਗੇ। ਆਪਣੀਆਂ ਨਜ਼ਰਾਂ ਵਿੱਚ ਖੁਦ ਹੀ ਡਿੱਗ ਪਵੋਗੇ। ਤੁਹਾਡੀ ਇੱਜ਼ਤ ਤੁਹਾਡੇ ਹੱਥ ਹੈ।

ਮਰਦ ਪ੍ਰਧਾਨ ਸਮਾਜ ਨੂੰ ਬਦਲਣ ਵਾਸਤੇ ਉਹਨਾਂ ਦੀ ਗੰਦੀ ਸੋਚ ਨੂੰ ਬਦਲਣ ਵਾਸਤੇ ਔਰਤ ਜੇ ਆਪਣੇ ਵਿਚਰਣ ਦੇ ਸਹੀ ਢੰਗ ਤਰੀਕੇ ਅਪਨਾ ਲਵੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਔਰਤ ਵੀ ਰਾਤ ਨੂੰ ਘਰ ਤੋਂ ਨਿਕਲਕੇ ਕੰਮ ਕਰ ਸਕੇਗੀ। ਮਾਂ ਬਾਪ ਵੀ ਪੁੱਤਾਂ

ਵਾਂਗ ਕਿਤੇ ਆਉਣ ਜਾਣ ਤੋਂ ਨਹੀਂ ਰੋਕਣਗੇ। ਮੈਂ ਇਹ ਨਹੀਂ ਕਹਿੰਦਾ ਕਿ ਕੁੜੀਆਂ ਹੀ ਗਲਤ ਹਨ। ਮੇਰੇ ਇਹ ਵਿਚਾਰ ਪੜ੍ਹਕੇ ਜਿਹੜੀਆਂ ਸਮਝਦਾਰ ਹੋਣਗੀਆਂ ਜਾਂ ਹੋਣਗੇ ਖੁਦ ਸਮਝ ਜਾਣਗੇ ਕਿ ਮੈਂ ਕਿੰਨਾ ਸਹੀ ਕਿਹਾ ਕਿੰਨਾ ਗਲਤ ਹਾਂ। ਮੇਰੀਆਂ ਨਜ਼ਰਾਂ ਵਿੱਚ ਔਰਤ ਦਾ ਬਣਦਾ ਸਤਿਕਾਰ ਅੱਜ ਉਨਾਂ ਹੀ ਹੈ ਜਿੰਨਾ ਬਾਬੇ ਨਾਨਕ ਦੇ ਸਿਰਜੇ ਹੋਏ ਸੰਸਾਰ ਵਿੱਚ ਔਰਤ ਦੀ, ਉਸਦੀਆਂ ਭਾਵਨਾਵਾਂ ਦੀ ਕਦਰ ਕਰਨ ਵਾਲੇ ਇਨਸਾਨ ਵਿੱਚ ਹੋਵੇਗਾ, ਮੈਂ ਤਾਂ ਇਸ਼ਾਰਾ ਕੀਤਾ ਹੈ। ਬਾਕੀ ਮੰਜ਼ਲ ਅਤੇ ਰਾਹ ਤੁਸੀਂ ਖੁਦ ਲੱਭਣਾ ਹੈ। ਮੇਰਾ ਤਾਂ ਯਤਨ ਬਸ ਮੇਰੇ ਦੇਸ ਤੇ ਲੱਗਾ ਭਰੂਣ ਹੱਤਿਆ, ਦਾਜ ਅਤੇ ਬਲਾਤਕਾਰ ਜਹੇ ਦਾਗਾਂ ਨੂੰ ਮਿਟਾਉਣ ਦਾ ਹੈ। ਤੁਸੀਂ  ਕਿੰਨਾ ਮੇਰਾ ਸਾਥ ਦੇਵੋਂਗੇ ਇਹ ਤੁਹਾਡਾ ਮਨ ਪੜ੍ਹਕੇ ਖੁਦ ਦੱਸੇਗਾ।

# ਇੱਕ ਮਜਬੂਰ ਔਰਤ

ਕੀ ਗੱਲ ਦੁੱਧ ਲੈਣਾ ਏ, ਤੇਰੇ ਬੱਚੇ ਨੂੰ ਭੁੱਖ ਲੱਗੀ ਏ। ਇਹ ਬੋਲ ਮੇਰੇ ਕੰਨਾਂ ਵਿੱਚ ਪਏ। ਮੈਂ ਆਪਣੀ ਸੀਟ ਤੋਂ ਉੱਠਕੇ ਜਦੋਂ ਡੱਬੇ ਦੇ ਪਿੱਛੇ ਚੜ੍ਹਣ ਵਾਲੇ ਦਰਵਾਜ਼ੇ ਕੋਲ ਗਿਆ ਤਾਂ ਕੀ ਵੇਖਿਆ ਕਿ ਇੱਕ 20-22 ਸਾਲ ਦੀ ਕੁੜੀ ਆਪਣੀ ਗੋਦ ਵਿੱਚ ਇੱਕ ਬੱਚੇ ਨੂੰ ਲਈ ਬੈਠੀ ਸੀ। ਮੈਂ ਆਪਣੇ ਸਹੁਰੇ ਪਿੰਡ ਤੋਂ ਆ ਰਿਹਾ ਸੀ। ਮੇਰੇ ਨਾਲ ਮੇਰੀ ਸਾਲੀ ਅਤੇ ਉਸਦਾ ਪੁੱਤਰ ਸੀ ਅਤੇ ਮੇਰੀ ਪਤਨੀ। ਮੈਂ ਆਉਂਦਾ ਹੋਇਆ ਆਪਣੇ ਸਾਲੇ ਦੀ ਵੱਡੀ ਲੜਕੀ ਨੂੰ ਨਾਲ ਲੈ ਆਇਆ, ਜਿਸਦੀ ਉਮਰ ਤਕਰੀਬਨ ਦੋ ਕੁ ਸਾਲ ਦੀ ਹੀ ਸੀ। ਉਹ ਸ਼ੀਸ਼ੀ (ਚੁੰਗਣੀ) ਪੀਂਦੀ ਸੀ ਅਤੇ ਸਾਲੀ ਦਾ ਲੜਕਾ ਵੀ ਏਨੀ ਹੀ ਉਮਰ ਦਾ ਸੀ। ਬਾਥਰੂਮ ਜਾਂਦੇ ਸਮੇਂ ਮੇਰੀ ਸਾਲੀ ਦੀ ਨਿਗਾਹ ਉਸ ਲੜਕੀ ਉੱਤੇ ਪਈ ਅਤੇ ਉਹ ਉਸਨੂੰ ਪੁੱਛ ਰਹੀ ਸੀ ਕਿ ਤੇਰੇ ਲੜਕੇ ਨੂੰ ਭੁੱਖ ਲੱਗੀ ਹੈ। ਤਾਂ ਤੂੰ ਇਸਨੂੰ ਦੁੱਧ ਪਿਆ ਦੇ। ਮੇਰੀ ਘਰਵਾਲੀ ਵੀ ਉਸਦੇ ਕੋਲ ਜਾ ਖੜ੍ਹੀ। ਉਸਦੀਆਂ ਇਹ ਗੱਲਾਂ ਸੁਣਕੇ ਉਸਨੇ ਆਪਣੀ ਭਤੀਜੀ ਵਾਲੀ ਦੁੱਧ ਦੀ ਬੋਤਲ ਉਸਨੂੰ ਫੜ੍ਹਾ ਦਿੱਤੀ ਅਤੇ ਉਸ ਔਰਤ ਨੇ ਆਪਣੇ ਬੱਚੇ ਨੂੰ ਦੁੱਧ ਪਿਆਉਣਾ ਸ਼ੁਰੂ ਕਰ ਦਿੱਤਾ।

ਗੱਡੀ ਸਹਾਰਨਪੁਰ ਪਹੁੰਚ ਗਈ। ਉਹ ਉਸ ਨਾਲ ਗੱਲਾਂ ਕਰ ਰਹੀਆਂ ਸਨ, ਤਾ ਮੈਂ ਵੀ ਉਹਨਾਂ ਕੋਲ ਜਾ ਖੜ੍ਹਿਆ। ਉਹ ਆਪਣੇ ਬੱਚੇ ਨੂੰ ਦੁੱਧ ਪਿਆ ਰਹੀ ਸੀ। ਉਸਦਾ ਚਿਹਰਾ ਨਾ ਜਾਣੇ ਕਿੰਨੇ ਦੁੱਖਾਂ ਨੂੰ ਬਿਆਨ ਕਰ ਰਿਹਾ ਸੀ। ਮੇਰੀ ਪਤਨੀ ਅਤੇ ਸਾਲੀ ਆ ਕੇ ਸੀਟਾਂ ਤੇ ਬੈਠ ਗਈਆਂ। ਮੈਂ ਰਸਤੇ ਵਿੱਚ ਬੈਠੀ ਉਸ ਔਰਤ ਕੋਲ ਜਾ ਬੈਠਿਆ। ਉਸਨੂੰ ਪੁੱਛਣ ਲੱਗਾ ਕਿ ਕਿ ਤੂੰ ਏਥੇ ਕਿਵੇਂ, ਤੇਰਾ ਘਰਵਾਲਾ ਕਿੱਥੇ, ਤੂੰ ਕਿੱਥੇ ਚੱਲੀ ਏ। ਬੜੇ ਸਵਾਲ ਕਰ ਦਿੱਤੇ ਮੈਂ ਇੱਕੋ ਸਾਹ ਵਿੱਚ। ਨਹੀਂ ਸਰਦਾਰ ਜੀ ਮੈਂ ਇਕੱਲੀ ਹੀ ਹਾਂ। ਮੇਰਾ ਘਰਵਾਲਾ, ਮੇਰੀ ਸੱਸ, ਮੇਰਾ ਦਿਉਰ ਮੈਨੂੰ ਕੁੱਟਦੇ ਮਾਰਦੇ ਨੇ, ਮੈਂ ਸਾਰਾ ਦਿਨ ਲੋਕਾਂ ਦੇ ਕੰਮ ਕਰ ਉਹਨਾਂ ਨੂੰ ਪੈਸੇ ਲਿਆ ਕੇ ਦਿੰਦੀ। ਉਹ ਸ਼ਰਾਬ ਪੀ ਕੇ ਮੈਨੂੰ ਮਾਰਦੇ ਰਹਿੰਦੇ। ਮੇਰਾ ਬੱਚਾ ਸਾਰਾ ਦਿਨ ਘਰ ਵਿੱਚ ਪਿਆ ਰੋਂਦਾ ਰਹਿੰਦਾ। ਮੈਂ ਕਿੰਨਾ ਚਿਰ ਇਹ ਜ਼ੁਲਮ ਸਹਿੰਦੀ। ਮੇਰਾ ਦਿਉਰ ਸ਼ਰਾਬੀ ਹਾਲਤ ਵਿੱਚ ਮੇਰੇ ਨਾਲ ਧੱਕੇਸ਼ਾਹੀ ਕਰਦਾ। ਮੇਰਾ ਘਰਵਾਲਾ ਅਤੇ ਮੇਰੀ ਸੱਸ ਚੁੱਪ-ਚਾਪ ਇਹ ਤਮਾਸ਼ਾ ਵੇਖਦੇ, ਕੋਈ ਰੋਕਦਾ ਨਾ। ਮੈਨੂੰ ਘਰ ਵਿੱਚ ਖਾਣ ਨੂੰ ਵੀ ਬਹੁਤ ਘੱਟ ਮਿਲਦਾ। ਇਹਨਾਂ ਸਾਰਿਆਂ ਦੇ ਜ਼ੁਲਮਾਂ ਤੋਂ ਤੰਗ ਆ ਕੇ ਮੈਂ ਘਰ ਛੱਡਣ ਦਾ ਫੈਸਲਾ ਕੀਤਾ।

ਪਰ ਤੂੰ ਇਕੱਲੀ ਕਿੱਥੇ ਜਾ ਰਹੀ ਏਂ, ਕੀ ਕਰੇਂਗੀ? ਸਰਦਾਰ ਜੀ ਐਨੀ ਵੱਡੀ ਦੁਨੀਆਂ ਹੈ ਕਿਤੇ ਵੀ ਭੀਖ ਮੰਗ ਲਵਾਂਗੀ ਜਾਂ ਮਿਹਨਤ ਮਜ਼ਦੂਰੀ ਕਰ ਆਪਣੇ ਬੱਚੇ ਨੂੰ ਪਾਲ

ਲਵਾਂਗੀ। ਉਸ ਘਰ ਵਿੱਚ ਮੈਂ ਵੀ ਭੁੱਖੀ ਮਰਦੀ ਸਾਂ, ਜ਼ੁਲਮਾਂ ਦਾ ਸ਼ਿਕਾਰ ਹੁੰਦੀ ਸਾਂ ਅਤੇ ਮੇਰਾ ਬੱਚਾ ਵੀ ਸਾਰਾ ਦਿਨ ਭੁੱਖ ਪਿਆਸ ਨਾਲ ਤੜਫਦਾ ਸੀ। ਮੈਥੋਂ ਦੂਰ ਵੀ ਰਹਿੰਦਾ ਸੀ। ਇਸਨੂੰ ਵੇਖਣ ਦੀ ਮਾਰੀ ਇਹਦੇ ਕੋਲ ਆਉਣ ਦੇ ਲਈ ਨਾ ਜਾਣੇ ਮੈਨੂੰ ਕਿੰਨੀਆਂ ਮੁਸੀਬਤਾਂ ਵਿੱਚੋਂ ਲੰਘਣਾ ਪੈਂਦਾ। ਇਸ ਸਮਾਜ ਦੀਆਂ ਭੈੜੀਆਂ ਨਜ਼ਰਾਂ ਤਾਂ ਹਰ ਵੇਲੇ ਮੇਰੇ ਵਰਗੀਆਂ ਔਰਤਾਂ ਦਾ ਸ਼ਿਕਾਰ ਕਰਨ ਨੂੰ ਤਿਆਰ-ਬਰ-ਤਿਆਰ ਰਹਿੰਦੀਆਂ ਹਨ। ਮੇਰੇ ਘਰਵਾਲੇ ਅਤੇ ਉਸਦੇ ਪਰਿਵਾਰ ਨੂੰ ਤਾਂ ਬਸ ਪੈਸਾ ਚਾਹੀਦਾ ਸੀ। ਉਹ ਚਾਹੇ ਮੈਂ ਮਿਹਨਤ ਮਜ਼ਦੂਰੀ ਕਰਕੇ ਲਿਆ ਕੇ ਦੇਵਾਂ ਜਾਂ ਫਿਰ ਸਮਾਜ ਦੀ ਮੰਡੀ ਵਿੱਚ ਆਪਣਾ ਜਿਸਮ ਵੇਚ ਕੇ। ਤੁਸੀਂ ਆਪ ਹੀ ਸਿਆਣੇ ਹੋ ਕਿ ਮੇਰੇ ਜਿਹੀਆਂ ਮਜ਼ਬੂਰ, ਬੇਵੱਸ ਔਰਤਾਂ ਦੀ ਕੀ ਹਾਲਤ ਹੁੰਦੀ ਹੈ। ਪਰ ਇਹਨਾਂ ਹਾਲਾਤਾਂ ਲਈ ਮਜ਼ਬੂਰ ਕਰਨ ਵਾਲੇ ਮਰਦ ਪ੍ਰਧਾਨ ਸਮਾਜ ਨੂੰ ਕੋਈ ਫਿਕਰ ਨਹੀਂ ਕਿ ਕਿਸੇ ਦੀ ਪਤਨੀ, ਕਿਸੇ ਦੀ ਨੂੰਹ, ਕਿਸੇ ਦੀ ਭਰਜਾਈ ਦਰ ਦਰ ਰੋਟੀ ਦੇ ਦੋ ਟੁੱਕਾਂ ਲਈ ਤਰਸਦੀ ਫਿਰਦੀ ਹੈ। ਉਹਨਾਂ ਨੂੰ ਤਾਂ ਬਸ ਆਪਣੀ ਪੂਰਤੀ ਹੋਣੀ ਜ਼ਰੂਰੀ ਹੈ। ਉਹ ਔਰਤ ਚਾਹੇ ਜਿੱਦਾਂ ਮਰਜ਼ੀ ਕਰਵਾਏ।

ਪਰ ਹੁਣ ਤੂੰ ਖੁਦ ਅਜਿਹੇ ਹਾਲਾਤਾਂ ਦਾ ਸ਼ਿਕਾਰ ਹੋਣ ਜਾ ਰਹੀ ਹੈ। ਜਿਨ੍ਹਾਂ ਦਾ ਸ਼ਾਇਦ ਤੂੰ ਅੰਦਾਜ਼ਾ ਵੀ ਨਹੀਂ ਲਾ ਸਕਦੀ। ਤੇਰੇ ਸਹੁਰੇ ਘਰ ਤਾਂ ਤੇਰਾ ਘਰ ਹੈ ਸੀ, ਤੈਨੂੰ ਘਰ ਮੁੜਣ ਦੀ ਚਾਹਨਾ ਹੁੰਦੀ ਸੀ। ਪਰ ਹੁਣ ਤੂੰ ਕੀ ਕਰੇਂਗੀ। ਇਹ ਸਮਾਜ ਇਹ ਗੰਦੀ ਨੀਅਤ ਵਾਲੇ ਇਨਸਾਨ ਤੈਨੂੰ ਜੀਣ ਨਹੀਂ ਦੇਣਗੇ।

ਪਰ ਸਰਦਾਰ ਜੀ ਮੇਰੀ ਗਰਦਨ ਨੂੰ ਕਿਸੇ ਦਾ ਹੱਥ ਤਾਂ ਨਹੀਂ ਪਵੇਗਾ। ਮੇਰੇ ਵਾਲ ਤਾਂ ਕਿਸੇ ਦੇ ਹੱਥਾਂ ਵਿੱਚ ਨਹੀਂ ਹੋਣਗੇ। ਜੋ ਵੀ ਕਰਾਂਗੀ, ਕਮਾਵਾਂਗੀ ਆਪਣੇ ਲਈ, ਆਪਣੇ ਪੁੱਤਰ ਵਾਸਤੇ। ਪਰ ਕੰਮ ਕਰਕੇ ਆਉਣ ਤੋਂ ਬਾਅਦ ਘੱਟੋ-ਘੱਟ ਆਪਣੇ ਬੇਟੇ ਨਾਲ ਦੋ ਘੜੀ ਸੁੱਖ ਦੀ ਨੀਂਦ ਤਾਂ ਸੌਂ ਸਕਾਂਗੀ।

ਪਰ ਤੂੰ ਇਸ ਬੱਚੇ ਨੂੰ ਇਸਦੇ ਬਾਪ ਕੋਲ ਛੱਡਣਾ ਸੀ। ਇਹ ਤਾਂ ਉਸਦੀ ਔਲਾਦ ਹੈ। ਪਰ ਸਰਦਾਰ ਜੀ ਮਾਂ ਬਿਨਾਂ ਬੱਚਾ ਰੁਲ ਜਾਂਦਾ ਹੈ। ਉਹਨਾਂ ਜ਼ਾਲਮਾਂ ਦੇ ਹੱਥਾਂ ਵਿੱਚ ਇਸਨੇ ਕਿੰਨਾ ਚਿਰ ਜੀਣਾ ਸੀ। ਉਹ ਜਾਂ ਤਾਂ ਇਸਨੂੰ ਜਾਨੋ ਮਾਰ ਦਿੰਦੇ ਜਾਂ ਫਿਰ ਚੰਦ ਨੋਟਾਂ ਦੇ ਲਾਲਚ ਵਿੱਚ ਇਸਨੂੰ ਕਿਸੇ ਢਾਬੇ ਵਾਲੇ ਕੋਲ ਜਾ ਵੇਚਦੇ। ਜੇ ਫਿਰ ਵੀ ਬਚ ਜਾਂਦਾ ਤਾਂ ਦਰ-ਦਰ ਭੀਖ ਮੰਗਵਾ ਕੇ ਆਪਣੀਆਂ ਲੋੜਾਂ ਦੀ ਪੂਰਤੀ ਕਰਵਾਉਂਦੇ।

ਉਸ ਔਰਤ ਦੀਆਂ ਅਜਿਹੀਆਂ ਗੱਲਾਂ ਸੁਣ ਮੈਂ ਵੀ ਸੋਚਣ ਲਈ ਮਜ਼ਬੂਰ ਹੋ ਗਿਆ ਕਿ ਬਾਬੇ ਨਾਨਕ ਦੀ ਉਹ ਤੁਕ 'ਨਾਨਕ ਦੁਖੀਆ ਸਭ ਸੰਸਾਰ' ਸੱਚ ਹੀ ਹੈ। ਦੁਨੀਆਂ ਦੇ ਕੋਨੇ-ਕੋਨੇ ਵਿੱਚ ਜਿੱਥੇ ਵੀ ਲੋਕ ਵਸਦੇ ਹਨ, ਵਿਚਰਦੇ ਹਨ ਸਾਰੇ ਕਿਸੇ ਨਾ ਕਿਸੇ ਗੱਲ ਤੋਂ ਦੁਖੀ ਹਨ। ਔਰਤ ਦੀ ਤਾਂ ਗੱਲ ਹੀ ਕੁਝ ਹੋਰ ਹੈ। ਸਮਾਜ ਦਾ ਹਰ ਵਰਗ ਕੁਦਰਤ ਦੇ ਇਸ

ਕੋਹਿਨੂਰ ਤੋਹਫੇ ਨੂੰ ਮਿੱਟੀ ਵਿੱਚ ਰੋਲੀ ਫਿਰਦਾ ਹੈ।

ਉਸਦੀ ਹਾਲਤ ਤੇ ਤਰਸ ਕਰ ਮੈਂ ਬਟੂਏ ਵਿੱਚੋਂ 100 ਦਾ ਨੋਟ ਕੱਢਿਆ ਅਤੇ ਉਸ ਔਰਤ ਨੂੰ ਫੜ੍ਹਾ ਦਿੱਤਾ ਜਿਸਨੂੰ ਇਹ ਵੀ ਨਹੀਂ ਸੀ ਪਤਾ ਕਿ ਉਹ ਜਾ ਕਿੱਥੇ ਰਹੀ ਹੈ। ਇਸ ਸਮਾਜ ਵਿੱਚ ਕਿਹੜਾ ਘਰ ਹੈ ਜਿਹੜਾ ਉਸਨੂੰ ਅਪਣਾਏਗਾ ਕਿ ਇਸ ਸਮਾਜ ਵਿੱਚ ਅਜਿਹੀਆਂ ਔਰਤਾ ਲਈ ਕੋਈ ਥਾਂ ਬਣੀ ਹੈ। ਮਨ ਵਿੱਚ ਬੜੇ ਖਿਆਲ ਆ ਰਹੇ ਸਨ ਕਿ ਵਿਚਾਰੀ ਕਿੱਥੇ ਜਾਵੇਗੀ ਕੀ ਕਰੇਗੀ। ਉਹ ਕਦੇ ਤਾਂ ਮੇਰੇ ਵੱਲ ਵੇਖਦੀ ਤੇ ਕਦੇ ਮੇਰੇ ਦਿੱਤੇ ਹੋਏ 100 ਦੇ ਨੋਟ ਵੱਲ। ਸ਼ੁਕਰੀਆ ਸਰਦਾਰ ਜੀ, ਬਹੁਤ ਮਿਹਰਬਾਨੀ। ਉਸਨੇ ਮੇਰਾ ਧੰਨਵਾਦ ਕੀਤਾ। ਪਰ ਮੈਂ ਮਨ ਹੀ ਮਨ ਹਲੂਣਿਆਂ ਗਿਆ ਕਿ ਮੈਂ ਤਾਂ ਸਹੁਰੇ ਘਰ ਤੋਂ ਆਇਆ ਹਾਂ, ਆਪਣੇ ਘਰ ਜਾ ਰਿਹਾ ਹਾਂ, ਬੇ-ਫਿਕਰ ਹਾਂ ਪਰ ਇਹ ਔਰਤ ਜਿਸਦਾ ਪਿੱਛਾ ਤਾਂ ਹੈ ਪਰ ਅੱਗਾ ਕੋਈ ਨਹੀਂ, ਅਨਜਾਣ ਔਰਤ ਅਨਜਾਣ ਥਾਂ ਕਿੱਥੇ ਜਾਵੇਗੀ।

ਮੈਂ ਉਸ ਕੋਲੋਂ ਉੱਠ ਕੇ ਆਪਣੀ ਸੀਟ ਤੇ ਜਾ ਬੈਠਾ। ਸਾਰੀ ਗੱਲ ਆਪਣੀ ਪਤਨੀ ਨੂੰ ਸੁਣਾਈ। ਉਸਦਾ ਵੀ ਮਨ ਭਰ ਆਇਆ। ਉਹ ਕਹਿਣ ਲੱਗੀ ਆਪਾਂ ਇਸਨੂੰ ਆਪਣੇ ਨਾਲ ਲੈ ਚੱਲੀਏ, ਵਿਚਾਰੀ ਆਪਣੇ ਘਰ ਦਾ ਕੰਮ ਕਰ ਦਿਆਂ ਕਰੂਗੀ, ਨਾਲੇ ਮੈਂ ਘਰ ਵਿੱਚ ਇਕੱਲੀ ਹੁੰਦੀ ਹਾਂ ਮੇਰਾ ਵੀ ਮਨ ਲੱਗ ਜਾਇਆ ਕਰੂਗਾ। ਰਸਤੇ ਵਿੱਚ ਗੱਡੀ ਸਟੇਸ਼ਨ ਤੇ ਰੁਕੀ ਤੇ ਮੇਰਾ ਮਨ ਨਾ ਰੁਕਿਆ। ਬੜੇ ਸਵਾਲਾਂ ਦੇ ਜਵਾਬਾਂ ਦੀ ਤਲਾਸ਼ ਵਿੱਚ ਜਦੋਂ ਮੈਂ ਇਹ ਵੀਚਾਰ ਲੈ ਕੇ ਉਸ ਵੱਲ ਨੂੰ ਗਿਆ ਤਾਂ ਉਹ ਰਸਤੇ ਵਿੱਚ ਅੰਬਾਲੇ ਸਟੇਸ਼ਨ ਤੇ ਕਿਧਰੇ ਉੱਤਰ ਚੁੱਕੀ ਸੀ। ਉਸਦਾ ਭਲਾ ਸੋਚਦਾ-ਸੋਚਦਾ ਨਾ ਜਾਣੇ ਹੋਰ ਕਿੰਨੇ ਕੁ ਸਵਾਲਾਂ ਦੇ ਜਵਾਬ ਲੱਭਣ ਲਈ ਮੈਂ ਰੇਲ ਗੱਡੀ ਦੇ ਕਦੀ ਇਧਰ, ਕਦੇ ਉਧਰ ਵੇਖਦਾ। ਰੇਲ ਗੱਡੀ ਦੀ ਦੜ੍ਹ-ਦੜ੍ਹ ਦੀ ਆਵਾਜ਼ ਵਿੱਚ ਗੁਆਚ ਗਿਆ। ਚੁੱਪਚਾਪ ਉਦਾਸਿਆ ਚਿਹਰਾ ਲੈ ਕੇ ਵਾਪਿਸ ਸੀਟ ਤੇ ਜਾ ਬੈਠਾ ਤੇ ਬੁੜਬੁੜਾਉਂਦਾ ਹੋਇਆ ਕਹਿ ਰਿਹਾ ਸੀ ਪਤਾ ਨਹੀਂ ਵਿਚਾਰੀ ਕਿੱਥੇ ਗਈ, ਕੀ ਕਰੂਗੀ। ਇਕ ਹੋਰ ਅਬਲਾ ਚੜ੍ਹ ਚੱਲੀ ਹੈ ਇਸ ਚੰਦਰੇ ਸਮਾਜ ਦੀ ਗੰਦੀ ਨਜ਼ਰ ਵਿੱਚ।

# ਲਾਹੋ ਮੇਰੇ ਪੁੱਤ ਨੂੰ

ਲਾਹੋ ਮੇਰੇ ਪੁੱਤ ਨੂੰ

ਲਾਹੋ ਮੇਰੇ ਪੁੱਤ, ਥੱਲੇ ਉਤਾਰੋ, ਇਹਨੂੰ ਕਿੱਥੇ ਲੈ ਕੇ ਚੱਲੇ।

ਇਹ ਚੀਕਾਂ ਇੱਕ ਬਜ਼ੁਰਗ ਮਾਈ ਬਚਨ ਕੌਰ ਦੀਆਂ ਸਨ। ਜੋ ਰਸਤੇ ਵਿੱਚ ਜਾ ਰਹੀ ਐਂਬੂਲੈਂਸ ਗੱਡੀ ਉੱਪਰ ਇੱਟਾਂ ਰੋੜੇ ਮਾਰ ਰਹੀ ਸੀ। ਉਸਦੇ ਪਾਟੇ ਹੋਏ ਕੱਪੜੇ ਪਾਏ ਹੋਏ ਸਨ ਅਤੇ ਵਾਲ ਖਿੱਲਰੇ ਹੋਏ ਸਨ। ਉਹ ਧਰਤੀ ਉੱਤੇ ਬੈਠ ਗਈ ਮਿੱਟੀ ਚੁੱਕ-ਚੁੱਕ ਆਪਣੇ ਸਿਰ ਵਿੱਚ ਪਾਉਣ ਲੱਗੀ।

ਮੈਂ ਲੁਧਿਆਣੇ ਜਾਣਾ ਸੀ। ਅੱਡੇ ਵਿੱਚ ਖੜ੍ਹਾ ਬੱਸ ਦਾ ਇੰਤਜ਼ਾਰ ਕਰ ਰਿਹਾ ਸੀ। ਅੱਡੇ ਤੇ ਖੜ੍ਹੇ ਮੂੰਗਫਲੀ ਦੀ ਰੇਹੜੀ ਵਾਲੇ ਨੂੰ ਮੈਂ ਪੁੱਛਿਆ ਕਿ ਭਰਾਵਾ ਇਹ ਕੌਣ ਹੈ? ਇਹ ਇਸ ਤਰ੍ਹਾਂ ਕਿਉਂ ਕਰ ਰਹੀ ਹੈ? ਛੱਡੋ ਸਰਦਾਰ ਜੀ ਤੁਸੀਂ ਕੀ ਲੈਣਾ ਇਹ ਤਾਂ ਪਾਗਲ ਹੈ। ਇਸਦਾ ਤਾਂ ਰੋਜ਼ ਦਾ ਹੀ ਕੰਮ ਹੈ। ਪਰ ਮੈਨੂੰ ਉਸ ਮਾਈ ਦੀਆਂ ਗੱਲਾਂ ਉੱਤੇ ਇੰਝ ਲੱਗਦਾ ਸੀ ਕਿ ਇਸ ਦੀਆਂ ਗੱਲਾਂ ਵਿੱਚ ਕੋਈ ਨਾ ਕੋਈ ਦਰਦ ਜ਼ਰੂਰ ਹੈ। ਪਰ ਮੈਂ ਉਸ ਤੋਂ ਕਿੰਝ ਪੁੱਛਦਾ, ਉਹ ਕੁਝ ਦੱਸਣ ਦੀ ਹਾਲਤ ਵਿੱਚ ਨਹੀਂ ਸੀ ਪਰ ਜੇ ਮੈਂ ਆਪਣੇ ਆਲੇ ਦੁਆਲੇ ਖੜ੍ਹੇ ਲੋਕਾਂ ਨੂੰ ਉਸ ਮਾਈ ਬਾਰੇ ਪੁੱਛਦਾ ਤਾਂ ਉਹ ਉਸਨੂੰ ਪਾਗਲ ਕਹਿ ਮੇਰੇ ਕੋਲੋਂ ਤੁਰਦੇ ਲੱਗਦੇ। ਪਰ ਮੈਂ ਬੜੀ ਦੋਚਿੱਤੀ ਵਿੱਚ ਫਸ ਗਿਆ। ਮੇਰੇ ਮਨ ਵਿੱਚ ਇਹ ਚਾਹਨਾ ਉਤਪਨ ਹੋਣ ਲੱਗੀ ਕਿ ਕੋਈ ਨਾ ਕੋਈ ਤਾਂ ਇਸਦੇ ਬਾਰੇ ਜ਼ਰੂਰ ਜਾਣਦਾ ਹੋਵੇਗਾ। ਮੈਂ ਉਸ ਰੇਹੜੀ ਵਾਲੇ ਨੂੰ ਦੁਬਾਰਾ ਪੁੱਛਿਆ ਕਿ ਇਹ ਕਿੱਥੋਂ ਦੀ ਰਹਿਣ ਵਾਲੀ ਹੈ? ਇਸਦੇ ਬਾਰੇ ਕੌਣ ਦੱਸ ਸਕਦਾ ਹੈ? ਤਾਂ ਉਸ ਰੇਹੜੀ ਵਾਲੇ ਨੇ ਆਪਣੇ ਹੱਥ ਦਾ ਇਸ਼ਾਰਾ ਇੱਕ ਡਾਕਟਰ ਦੀ ਦੁਕਾਨ ਵੱਲ ਕੀਤਾ ਤੇ ਕਿਹਾ ਕਿ ਇਹ ਡਾਕਟਰ ਹੀ ਇਸਦੀ ਮੱਲ੍ਹਮ ਪੱਟੀ ਕਰਦਾ ਹੈ ਤੇ ਇਸਨੂੰ ਰੋਟੀ ਖੁਆਉਂਦਾ ਹੈ। ਉਹ ਸਾਰਾ ਦਿਨ ਇਸਦੀ ਦੁਕਾਨ ਤੇ ਹੀ ਬੈਠੀ ਰਹਿੰਦੀ ਹੈ। ਜਾਉ ਜਾ ਕੇ ਉਸ ਡਾਕਟਰ ਤੋਂ ਹੀ ਪੁੱਛ ਲਵੋ, ਮੇਰਾ ਸਿਰ ਨਾ ਖਾਓ। ਮੈਂ ਉਸ ਰੇਹੜੀ ਵਾਲੇ ਕੋਲੋਂ ਤੁਰਿਆ ਤੇ ਚਾਰ ਕੁ ਫਰਲਾਂਗ ਦੂਰ ਉਸ ਡਾਕਟਰ ਦੀ ਦੁਕਾਨ ਵਿੱਚ ਜਾ ਵੜਿਆ।

ਆ ਵੀ ਕਾਕਾ, ਕਾਹਦੀ ਦਵਾਈ ਲੈਣੀ ਹੈ। 65-70 ਸਾਲ ਦੀ ਉਮਰ ਦੇ ਉਸ ਬਜ਼ੁਰਗ ਨੇ ਆਪਣੀਆਂ ਅਨੇਕਾਂ ਨੱਕ ਤੋਂ ਉੱਪਰ ਕਰਦੇ ਹੋਏ ਨੇ ਕਿਹਾ ਦੱਸ ਕੀ ਦੁਖਦਾ ਹੈ? ਮੇਰੇ ਬੈਠਣ ਤੋਂ ਪਹਿਲਾਂ ਹੀ ਉਸ ਡਾਕਟਰ ਨੇ ਸਵਾਲਾਂ ਦੀ ਬਾਰਸ਼ ਕਰ ਦਿੱਤੀ। ਮੈਂ ਘਬਰਾਉਂਦੇ ਹੋਏ ਕਿਹਾ ਨਹੀਂ ਬਜ਼ੁਰਗੋ ਮੈਂ ਦਵਾਈ ਲੈਣ ਨਹੀਂ ਆਇਆ। ਤੇ ਹੋਰ ਫਿਰ ਕੀ ਲੈਣ ਆਇਆਂ ਹੈਂ? ਮੇਰੇ ਕੋਲ ਤਾਂ ਮਰੀਜ਼ ਹੀ ਆਉਂਦੇ ਹਨ। ਨਹੀਂ ਡਾਕਟਰ ਸਾਹਿਬ ਮੈਂ ਤਾਂ ਉਸ ਮਾਈ ਬਾਰੇ ਕੁਝ ਪੁੱਛਣਾ ਚਾਹੁੰਦਾ ਹਾਂ, ਜਿਹੜੀ ਕੁਝ ਚਿਰ ਪਹਿਲਾਂ ਐਂਬੂਲੈਂਸ ਪਿੱਛੇ

ਭੱਜ ਰਹੀ ਸੀ। ਛੱਡ ਕਾਕਾ ਤੂੰ ਕੀ ਲੈਣਾ, ਤੂੰ ਕਿਹੜਾ ਉਸਦੇ ਚੰਗੇ ਦਿਨਾਂ ਨੂੰ ਵਾਪਿਸ ਲਿਆ ਦੇਵੇਂਗਾ। ਨਹੀਂ ਡਾਕਟਰ ਸਾਹਿਬ ਜ਼ਰੂਰ ਦੱਸੋ ਮੈਂ ਜ਼ਰੂਰ ਪੁੱਛਣਾ ਹੈ। ਮੇਰੇ ਜ਼ਿੱਦ ਕਰਨ ਤੇ ਡਾਕਟਰ ਸਾਹਿਬ ਨੇ ਸਿਰ ਹਿਲਾਉਂਦਿਆਂ ਕਿਹਾ, ਆ ਫਿਰ ਛੱਤ ਤੇ ਚੱਲੀਏ, ਉੱਤੇ ਬੈਠ ਕੇ ਗੱਲਾਂ ਕਰਦੇ ਹਾਂ। ਮੈਂ ਕੁਰਸੀ ਚੁੱਕ ਲਈ ਤੇ ਡਾਕਟਰ ਸਾਹਿਬ ਦੇ ਪਿੱਛੇ ਪਿੱਛੇ ਪੌੜੀਆਂ ਚੜ੍ਹਕੇ ਛੱਤ ਤੇ ਪਹੁੰਚ ਗਿਆ। ਛੱਤ ਤੇ ਬੈਠਿਆਂ ਨੂੰ ਉਹ ਮਾਈ ਬਜ਼ਾਰ ਵਿੱਚ ਇਧਰ ਉਧਰ ਘੁੰਮਦੀ ਦਿਖਾਈ ਦੇ ਰਹੀ ਸੀ। ਕਾਕਾ ਕੀ ਪੀਵੇਂਗਾ? ਮੈਂ ਕਿਹਾ ਕੁਝ ਵੀ। ਡਾਕਟਰ ਸਾਹਿਬ ਨੇ ਨੌਕਰ ਨੂੰ ਅਵਾਜ਼ ਮਾਰਦਿਆਂ ਕਿਹਾ ਕਿ ਦੋ-ਦੋ ਗਰਮ ਸਮੋਸੇ ਤੇ ਗਰਮ ਗਰਮ ਚਾਹ ਲੈ ਕੇ ਆ। ਕਾਕਾ ਕਿਹੜਾ ਪਿੰਡ ਹੈ ਤੇਰਾ? ਕੀ ਕੰਮ ਕਰਦਾ ਹੈਂ? ਸਮਰਾਲੇ ਕੋਲ ਪਿੰਡ ਤੇ ਲੁਧਿਆਣੇ ਨੌਕਰੀ ਕਰਦਾ ਹਾਂ। ਇੱਥੇ ਲਾਗਲੇ ਪਿੰਡ ਮੇਰੀ ਮਾਸੀ ਵਿਆਹੀ ਹੈ, ਉਸਨੂੰ ਮਿਲਣ ਆਇਆ ਸੀ। ਅੱਛਾ ਬੜਾ ਚੰਗਾ ਕੀਤਾ ਪਰ ਇਹ ਦੱਸ ਤੂੰ ਉਸ ਮਾਈ ਬਾਰੇ ਕਿਉਂ ਜਾਨਣਾ ਚਾਹੁੰਦਾ ਹੈਂ? ਉਹ ਵਿਚਾਰੀ ਦੁਖਿਆਰੀ, ਦਸ ਸਾਲ ਤੋਂ ਇਸ ਅੱਡੇ ਵਿੱਚ ਇਸੇ ਤਰ੍ਹਾਂ ਭਟਕ ਰਹੀ ਹੈ। ਕਈ ਵਾਰ ਗਰਮੀ ਸਰਦੀ ਕਾਰਨ ਬੀਮਾਰ ਹੋ ਜਾਂਦੀ ਜੇ ਇਲਾਜ ਟਾਈਮ ਸਿਰ ਨਾ ਹੋਇਆ ਹੁੰਦਾ ਤਾਂ ਕਦੋਂ ਦੀ ਮਰ ਚੁੱਕੀ ਹੁੰਦੀ। ਪਰ ਸਾਡਾ ਤਾਂ ਫਰਜ਼ ਹੀ ਬੰਦੇ ਨੂੰ ਬਚਾਉਣਾ ਹੈ। ਬੜਾ ਵਧੀਆ ਡਾਕਟਰ ਸਾਹਿਬ। ਇਹ ਵੀ ਉਪਕਾਰ ਦਾ ਹੀ ਕੰਮ ਹੈ ਕਿਸੇ ਬੇਆਸਰੇ ਨੂੰ ਆਸਰਾ ਦੇਣਾ। ਪਰ ਡਾਕਟਰ ਸਾਹਿਬ ਇਸਦੀ ਇਹ ਹਾਲਤ ਕਿਵੇਂ ਹੋਈ, ਇਹ ਐਂਬੂਲੈਂਸ ਵਾਲਿਆਂ ਨੂੰ ਗਾਲ੍ਹਾਂ ਕਿਉਂ ਕੱਢ ਰਹੀ ਹੈ?

ਬੜੀ ਪੁਰਾਣੀ ਗੱਲ ਹੈ ਕਾਕਾ, ਉਦੋਂ ਪੰਜਾਬ ਨਸ਼ਿਆਂ ਦੀ ਦਲਦਲ ਵਿੱਚ ਫਸਦਾ ਜਾ ਰਿਹਾ ਸੀ। ਸਰਦਾਰ ਦਰਸ਼ਨ ਸਿੰਘ ਦਾ ਪਰਿਵਾਰ ਬੜਾ ਹੀ ਸਾਦਗੀ ਪਸੰਦ ਪਰਿਵਾਰ ਸੀ। ਮਾਈ ਦਾ ਜੇਠ ਪਿੰਡ ਦਾ ਬਹੁਤ ਹੀ ਵਿਗੜਿਆ ਆਦਮੀ ਸੀ।ਉਹ ਨਸ਼ਿਆਂ ਦੀ ਵੀ ਰੱਜ ਕੇ ਸਮਗਲਿੰਗ ਕਰਦਾ ਸੀ। ਮਾਈ ਦਾ ਪਤੀ ਬੜਾ ਹੀ ਗੁਰਸਿੱਖ ਆਦਮੀ ਸੀ ਅਤੇ ਰੱਬ ਦੀ ਭਗਤੀ ਕਰਨ ਵਾਲਾ ਸੀ। ਇਹ ਆਪ ਵੀ ਗੁਰ ਪਰਵਾਰ ਵਿੱਚੋਂ ਆਈ ਸੀ। ਇਸਦਾ ਜੇਠ ਮਾੜੇ ਧੰਦਿਆਂ ਦੀ ਦਲਦਲ ਵਿੱਚ ਬੁਰੀ ਤਰ੍ਹਾਂ ਫਸਿਆ ਪਿਆ ਸੀ। ਉਹ ਪਿੰਡ ਦੇ ਹਰ ਆਦਮੀ ਨੂੰ ਆਪਣਾ ਗੁਲਾਮ ਬਣਾਉਣਾ ਚਾਹੁੰਦਾ ਸੀ। ਉਸਨੇ ਪਿੰਡ ਦੇ ਨੌਜਵਾਨਾਂ ਨੂੰ ਭੈੜੀਆਂ ਸੰਗਤਾਂ ਵਿੱਚ ਪਾ ਦਿੱਤਾ। ਉਹ ਬਾਹਰ ਤੋਂ ਕੁੜੀਆਂ ਮੰਗਵਾ ਉਹਨਾਂ ਨੂੰ ਗਲਤ ਕੰਮ ਕਰਨ ਲਈ ਉਕਸਾਉਂਦਾ ਅਤੇ ਰੱਜ ਕੇ ਨਸ਼ੇ, ਗੋਲੀਆਂ, ਸ਼ਰਾਬ ਆਦਿ ਦੀ ਲਤ ਲਾ ਦਿੰਦਾ। ਇਹ ਸਭ ਕਰਮ ਸਿੰਘ ਨੂੰ ਪਸੰਦ ਨਹੀਂ ਸੀ। ਉਹ ਆਪਣੇ ਭਰਾ ਨੂੰ ਵਰਜਦਾ ਪਰ ਉਸਦੇ ਕੰਨ ਉੱਤੇ ਜੂੰ ਨਾ ਸਰਕਦੀ। ਸਗੋਂ ਕਰਮ ਸਿੰਘ ਭਰਾ ਨੂੰ ਕਹਿੰਦਾ ਛੋਟਿਆ ਵੀਰਾ ਕਦੇ ਸਾਡੇ ਅੱਡੇ ਤੇ ਵੀ ਗੇੜਾ ਮਾਰ ਤੈਨੂੰ ਵੀ ਕਦੇ ਮੁਰਗਾ-ਸ਼ੁਰਗਾ ਖਵਾ ਛੱਡੀਏ। ਨਾਮ ਈ ਜਪਣਾ ਅਜੇ ਬਹੁਤ ਉਮਰ ਪਈ ਆ। ਪਰ ਕਰਮ ਸਿੰਘ ਉਸਨੂੰ ਕਹਿੰਦਾ ਨਾ ਕਰ ਉਹ ਨਾ ਕਰ ਐਨੇ ਪਾਪ ਕਿ ਨਰਕਾਂ ਦਾ ਰਾਹ ਵੀ ਤੇਰੇ ਲਈ ਬੰਦ ਹੋ ਜਾਵੇ। ਸ਼ਰਮ ਕਰ ਇੱਕ ਨਾ ਇੱਕ ਦਿਨ ਹਿਸਾਬ

ਦੇਣਾ ਹੀ ਪੈਂਦਾ ਹੈ।

ਐਨੀ ਆਖ ਕਰਮ ਸਿੰਘ ਕੋਲੋਂ ਤੁਰ ਜਾਂਦਾ ਹੈ ਤਾਂ ਸਾਥੀਆਂ ਨੂੰ ਕਹਿੰਦਾ ਵੇਖ ਤ ਗਿਆਨੀ ਦੀ ਆਕੜ ਕਿਵੇਂ ਭਾਸ਼ਣ ਤੇ ਭਾਸ਼ਣ ਦੇਈ ਜਾਂਦੈ। ਕੋਈ ਨਾ ਭਰਾਵਾ ਵੇਖਾਂਗੇ ਕਿੰ ਚਿਰ ਈਮਾਨ ਤੇ ਕਾਇਮ ਰਹਿਨੈ। ਚੱਲ ਉਏ ਤੇਜਿਆ ਅੱਡੇ ਤੇ ਚੱਲੀਏ, ਦੋ ਹਾੜੇ ਲਾਈ ਗਿਆਨੀ ਨੇ ਤਾਂ ਮੂਡ ਹੀ ਖਰਾਬ ਕਰਤਾ।

ਉਹ ਆਪਣੇ ਜੁੰਡੀ ਯਾਰ ਤੇਜੇ ਨੂੰ ਨਾਲ ਲੈ ਆਪਣੇ ਟਿਕਾਣੇ ਤੇ ਚਲਾ ਜਾਂਦਾ ਹੈ ਉਹ ਸ਼ਰਾਬ ਪੀਂਦਾ ਪੀਂਦਾ ਦਰਸ਼ਨ ਸਿੰਘ ਦੀਆਂ ਗੱਲਾਂ ਯਾਦ ਕਰੀ ਜਾਂਦਾ ਤੇ ਸੋਚਦਾ ਕਿ ਕਿਉਂ ਨਾ ਇਹਦੀ ਜ਼ਮੀਨ ਦੱਬੀਏ ਆਪੇ ਅਕਲ ਟਿਕਾਣੇ ਆ ਜਾਊ। ਕੋਲ ਖੜ੍ਹੇ ਤੇਜੇ ਕਿਹਾ ਕਿ ਬਾਈ ਕੰਮ ਅਜਿਹਾ ਕਰ ਕਿ ਸੱਪ ਵੀ ਮਰ ਜਾਏ ਤੇ ਲਾਠੀ ਵੀ ਨਾ ਟੁੱਟੇ। ਕਰਮ ਕਹਿੰਦਾ ਉਏ ਤੇਜਿਆ ਕੀ ਬੁਝਾਰਤਾਂ ਪਾਈ ਜਾਨੈ, ਗੱਲ ਖੋਲ੍ਹ ਕੇ ਦੱਸ ਉਏ। ਬਾਈ ਕਿਉਂ ਨ ਫਸਲ ਪੱਕਣ ਵਾਲੀ ਆ, ਆਪਾਂ ਵੱਢ ਲਈਏ। ਵਾਹ ਉਏ ਤੇਜਿਆ ਲੱਗਦਾ ਨਮਕ ਚ ਕਰਜ਼ ਨਾਲ ਹੁੰਦੇ ਮੋੜੀ ਜਾਨੈ। ਚੱਲ ਕੋਈ ਨੀ ਸਾਰੀ ਜ਼ਮੀਨ 'ਚ ਹੀ ਕੰਬਾਈਨ ਫਰਾ ਦੇ ਆਂ।

ਉਹ ਫਸਲ ਪੱਕਣ ਦਾ ਇੰਤਜ਼ਾਰ ਕਰਨ ਲੱਗੇ। ਧਰਮੇ ਅਤੇ ਕਰਮੇ ਦਾ ਪੁੱਤ ਦੋਵੇਂ ਇੱਕੋ ਸਕੂਲ ਵਿੱਚ ਪੜ੍ਹਦੇ ਹਨ। ਦੋਵਾਂ ਦੀ ਪਿਉਆਂ ਵਾਂਗ ਕੱਟੜ ਦੁਸ਼ਮਣੀ ਸੀ। ਧਰਮੇ ਨੇ ਆਪਣੇ ਪੁੱਤ ਰਵੀ ਨੂੰ ਸਿਖਾ ਰੱਖਿਆ ਸੀ ਕਿ ਜੀਤਾ ਆਪਣੇ ਦੁਸ਼ਮਣ ਦਾ ਪੁੱਤ ਹੈ। ਜੀਤ ਦਰਸ਼ਨ ਸਿੰਘ ਦਾ ਇਕੱਲਾ ਪੁੱਤ ਸੀ।

ਰਵੀ ਅਤੇ ਜੀਤੇ ਦੀ ਅਕਸਰ ਸਕੂਲ ਵਿੱਚ ਲੜਾਈ ਹੁੰਦੀ ਰਹਿੰਦੀ। ਮਾਸਟਰਾਂ ਨੇ ਵਿੱਚ ਹੋ ਕੇ ਛੁਡਵਾਉਣੇ। ਜੇ ਕਰਮੇ ਨੂੰ ਰਵੀ ਦਾ ਉਲ੍ਹਾਮਾ ਭੇਜਣਾ ਤਾਂ ਕਰਮਾ ਉਲਟਾ ਆ ਕੇ ਮਾਸਟਰਾਂ ਨੂੰ ਦਬਕਾਉਂਦਾ। ਇਸ ਤਰ੍ਹਾਂ ਆਪਣੇ ਪੁੱਤ ਰਵੀ ਵਲੋਂ ਕੀਤੇ ਗਲਤ ਕੰਮਾਂ ਦਾ ਰੱਜ ਕੇ ਸਾਥ ਦੇਂਦਾ। ਰਵੀ ਆਪਣੇ ਪਿਉ ਦੇ ਨਸ਼ੇ ਚੋਰੀ ਕਰਕੇ ਸਕੂਲ ਦੇ ਮੁੰਡਿਆਂ ਨੂੰ ਵੇਚਣ ਲੱਗ ਪਿਆ। ਜਿਸਦਾ ਪਤਾ ਜੀਤੇ ਨੂੰ ਲੱਗਾ। ਜਦੋਂ ਹੈਡ ਮਾਸਟਰ ਕੋਲ ਜੀਤੇ ਨੇ ਸ਼ਿਕਾਇਤ ਕੀਤੀ ਤਾਂ ਰਵੀ ਸਾਫ ਮੁੱਕਰ ਗਿਆ। ਹੁਣ ਰਵੀ ਦੀਆਂ ਅੱਖਾਂ ਵਿੱਚ ਜੀਤਾ ਰੜਕਣ ਲੱਗਾ। ਉਹ ਕੋਈ ਨਾ ਕੋਈ ਦਾਅ ਤਕਾਉਂਦਾ ਅਤੇ ਜੀਤੇ ਨੂੰ ਨੀਵਾਂ ਵਿਖਾਉਣ ਦੀ ਕੋਸ਼ਿਸ਼ ਕਰਦਾ।

ਇੱਕ ਦਿਨ ਚੌਕੀਦਾਰ ਬਿਸ਼ਨੇ ਨੇ ਦਰਸ਼ਨ ਸਿੰਘ ਨੂੰ ਭੱਜੇ-ਭੱਜੇ ਆਣ ਕੇ ਇਹ ਖਬਰ ਸੁਣਾਈ ਕਿ ਤੇਰੀ ਸਾਰੀ ਜ਼ੀਰੀ (ਚੌਲ) ਤੇਰੇ ਭਾਈ ਕਰਮੇ ਨੇ ਵੱਢ ਲਈ ਹੈ ਤੇ ਟਰਾਲੀਆਂ ਲੱਦ ਕੇ ਮੰਡੀ ਵੱਲ ਲੈ ਗਿਆ। ਕਰਮ ਸਿੰਘ ਰੋਟੀ ਖਾਂਦਾ-ਖਾਂਦਾ ਥਾਲੀ ਸੁੱਟ ਖੇਤ ਵੱਲ ਹੋ ਦੌੜਿਆ। ਕੀ ਵੇਖਦਾ ਹੈ ਕਿ ਸਾਰੇ ਖੇਤ ਖਾਲੀ ਹਨ। ਪਿੱਛੇ ਤਾਂ ਪਰਾਲੀ ਹੀ ਬਾਕੀ ਰਹਿ ਗਈ ਹੈ। ਕਰਮ ਸਿੰਘ ਨੂੰ ਉੱਥੇ ਹੀ ਦੌਰਾ ਪੈ ਜਾਂਦਾ ਹੈ ਤੇ ਸਦਾ ਦੀ ਨੀਂਦੇ ਸੌਂ ਆਪਣੇ

ਪਿੱਛੇ ਇਸ ਮਾਈ ਅਤੇ ਪੁੱਤ ਜੀਤੇ ਨੂੰ ਛੱਡ ਜਾਂਦਾ ਹੈ।

ਮੈਂ ਵਿੱਚੇ ਟੋਕਦਿਆਂ ਪੁੱਛਿਆ ਕਿ ਡਾਕਟਰ ਸਾਹਿਬ ਇਹਦਾ ਜੀਤਾ ਪੁੱਤ ਕਿਥੇ ਆ?

ਉਹ ਵੀ ਆਪਣੇ ਪਿਉ ਵਾਂਗ ਗਲਤ ਲੋਕਾਂ ਦੇ ਹੱਥੇ ਚੜ੍ਹ ਉੱਜੜ ਗਿਆ। ਦਰਸ਼ਨ ਸਿੰਘ ਦੀ ਮੌਤ ਤੋਂ ਬਾਦ ਸਾਰਾ ਟੱਬਰ ਰੁਲ ਗਿਆ। ਜੀਤੇ ਦੀ ਮਾਂ ਜੀਤੇ ਨੂੰ ਹੌਸਲਾ ਦਿੰਦੀ ਅਤੇ ਦੋਵੇਂ ਮਾਂ ਪੁੱਤ ਖੇਤਾਂ ਵਿੱਚ ਕੰਮ ਕਰਦੇ।

ਇੱਕ ਦਿਨ ਕਰਮਾਂ ਖੇਤਾਂ ਵਿੱਚ ਕੰਮ ਕਰਦੇ ਮਾਂ ਪੁੱਤ ਕੋਲ ਆਇਆ ਤੇ ਗੰਦੀਆਂ ਨਜ਼ਰਾਂ ਨਾਲ ਆਖਣ ਲੱਗਾ ਕਿ ਭਾਬੀ ਕਾਹਨੂੰ ਸੋਹਣੀ ਜਵਾਨੀ ਮਿੱਟੀ ਵਿੱਚ ਰੋਲਦੀ ਏਂ। ਦੋਵੇਂ ਮਾਂ ਪੁੱਤ ਚੱਲੋ ਹਵੇਲੀ ਐਸ਼ ਕਰੋ, ਰਾਜ ਕਰੋਗੇ ਰਾਜ। ਜੀਤਾ ਗੱਲ ਨਾ ਸਹਾਰ ਸਕਿਆ ਤੇ ਕਹੀ ਚੁੱਕ ਕਰਮੇ ਦੇ ਪਿੱਛੇ ਪੈ ਗਿਆ। ਕਰਮੇ ਨੇ ਭੱਜ ਕੇ ਜਾਨ ਬਚਾਈ।

ਸੱਪ ਦਾ ਪੁੱਤ ਸਪੋਲੀਆ ਹੀ ਨਿਕਲਿਆ। ਇਹ ਤਾਂ ਪਿਉ ਤੋਂ ਵੀ ਚਾਰ ਚੰਦ ਉੱਪਰ ਹੀ ਹੈ, ਉਏ ਤੇਜਿਆ। ਹਾਂ ਬਾਈ। ਤੇਜੇ ਨੇ ਹੁੰਗਾਰਾ ਭਰ ਕੇ ਜਵਾਬ ਦਿੱਤਾ। ਲੱਗਦਾ ਇਹਦਾ ਵੀ ਕੋਈ ਹੱਲ ਕਰਨਾ ਹੀ ਪਊ। ਦੋਵਾਂ ਮਾਂ ਪੁੱਤ ਨੇ ਫਸਲ ਬੀਜੀ ਤੇ ਇੱਕ ਦਿਨ ਦਲੀਪੋ ਨੇ ਆਪਣੇ ਪੁੱਤ ਜੀਤੇ ਨੂੰ ਕਿਹਾ ਕਿ ਪੁੱਤ ਹੁਣ ਵਿਹਲਾ ਏ ਸਕੂਲ ਜਾਇਆ ਕਰ।

ਜੀਤੇ ਦੇ ਨਾਂਹ-ਨੁੱਕਰ ਕਰਨ ਤੇ ਵੀ ਦਲੀਪੋ ਨੇ ਉਸਨੂੰ ਸਕੂਲ ਭੇਜ ਦਿੱਤਾ। ਹੁਣ ਰਵੀ ਕਿਸੇ ਨਾ ਕਿਸੇ ਤਰ੍ਹਾਂ ਜੀਤੇ ਨੂੰ ਆਪਣੇ ਜਾਲ ਵਿੱਚ ਫਸਾਉਣਾ ਚਾਹੁੰਦਾ ਸੀ। ਉਸ ਨੇ ਕੁੱਝ ਮੁੰਡਿਆਂ ਨਾਲ ਰਲ ਕੇ ਚਾਲ ਚੱਲੀ ਕਿ ਤੁਸੀਂ ਜੀਤੇ ਨਾਲ ਦੋਸਤੀ ਪਾਓ।

ਜੀਤਾ ਦਰਸ਼ਨ ਸਿੰਘ ਦੇ ਜਾਣ ਪਿੱਛੋਂ ਬਹੁਤ ਉਦਾਸ ਰਹਿਣ ਲੱਗਾ। ਉਹ ਸਕੂਲ ਦੀ ਪਾਰਕ ਵਿੱਚ ਬੈਠਾ ਸੋਚਦਾ ਰਹਿੰਦਾ। ਉਸਦਾ ਮਨ ਵੀ ਪੜ੍ਹਾਈ ਵਿੱਚ ਨਾ ਲੱਗਦਾ। ਉਹ ਕਰਮੇ ਤੋਂ ਆਪਣੇ ਪਿਉ ਦਰਸ਼ਨ ਸਿੰਘ ਦੀ ਮੌਤ ਦਾ ਬਦਲਾ ਲੈਣਾ ਚਾਹੁੰਦਾ ਸੀ।

ਰਵੀ ਵਲੋਂ ਸਿਖਾਏ ਕੁਝ ਮੁੰਡੇ ਜੀਤੇ ਨਾਲ ਹਮਦਰਦੀ ਪ੍ਰਗਟਾਉਂਦੇ ਅਤੇ ਰਵੀ ਪ੍ਰਤੀ ਚਾਰ ਗੱਲਾਂ ਮਾੜੀਆਂ ਕਰਨ ਲੱਗੇ ਅਤੇ ਆਪ ਜੀਤੇ ਦੇ ਹਮਦਰਦੀ ਬਣ ਜਾਂਦੇ। ਘਬਰਾ ਨਾ ਜੀਤੇ ਅਸੀਂ ਤੇਰੇ ਨਾਲ ਹਾਂ ਜਦੋਂ ਕਹੇਂ ਕੰਡਾ ਕੱਢ ਦਿਆਂਗੇ। ਨਹੀਂ ਬਾਈ ਉਹ ਬੜੇ ਗਲਤ ਬੰਦੇ ਹਨ, ਤੁਸੀਂ ਆਪਣੀ ਜ਼ਿੰਦਗੀ ਮੇਰੇ ਪਿੱਛੇ ਕਿਉਂ ਖਰਾਬ ਕਰਦੇ ਹੋ।

ਨਹੀਂ ਜੀਤ ਸਿੰਆਂ ਤੂੰ ਘਬਰਾ ਨਾ ਅਸੀਂ ਤੇਰੇ ਨਾਲ ਹਾਂ। ਕੰਮ ਤਾਂ ਤੂੰ ਹੀ ਕਰਨਾ, ਬਸ ਤੇਰੇ ਪਿੱਛੇ ਅਸੀਂ ਖੜ੍ਹੇ ਹਾਂ। ਇਕੱਲੇ-ਪਨ ਦਾ ਸ਼ਿਕਾਰ ਹੋਏ ਜੀਤੇ ਨੂੰ ਵੀ ਆਸ ਦੀ ਕਿਰਨ ਦਿਸਣ ਲੱਗੀ। ਜੀਤਾ ਥੱਕਿਆ ਟੁੱਟਿਆ ਰਹਿੰਦਾ। ਕਦੇ ਮੋਟਰ ਤੇ ਜਾ ਬਹਿੰਦਾ। ਜੀਤੇ ਦੇ ਨਵੇਂ ਬਣੇ ਦੋਸਤ ਸ਼ਰਾਬ ਪੀਂਦੇ ਅਤੇ ਨਸ਼ੇ ਖਾਂਦੇ, ਟੀਕੇ ਲਾਉਂਦੇ। ਜੀਤਾ ਕਈ ਵਾਰ ਰੋਕਦਾ ਤੇ ਕਈ ਵਾਰ ਚੁੱਪ ਕਰ ਜਾਂਦਾ।

ਉਹ ਜੀਤਿਆ ਆ ਲਾ ਸੂਟਾ ਵੇਖ ਸਵਰਗਾਂ ਦਾ ਨਜ਼ਾਰਾ, ਸਾਰੇ ਗਮ ਭੁੱਲ ਜਾਣਗੇ ਉਏ। ਨਹੀਂ ਯਾਰੋ ਇਹ ਕੰਮ ਤੁਹਾਨੂੰ ਹੀ ਮੁਬਾਰਕ। ਮੇਰੇ ਪਿਉ ਨੇ ਤਾਂ ਇਹਨਾਂ ਕੰਮਾਂ ਬਦਲੇ ਆਪਣੀ ਜਾਨ ਗਵਾ ਦਿੱਤੀ ਤੇ ਉਹਦੇ ਅਸੂਲਾਂ ਨੂੰ ਤੋੜ ਮੈਂ ਆਪ ਨਸ਼ੇ ਕਰਨ ਲੱਗ ਜਾਵਾਂ। ਉਏ ਮੇਰੇ ਬਾਪ ਦੀ ਰੂਹ ਕੀ ਕਹੂਗੀ ਕਿ ਪਿੰਡ ਦੇ ਗੱਭਰੂਆਂ ਨੂੰ ਨਸ਼ੇ ਦੀ ਲਤ ਤੋਂ ਬਚਾਉਣ ਵਾਲੇ ਦਰਸ਼ਨ ਸਿੰਘ ਦਾ ਪੁੱਤ ਅੱਜ ਆਪ ਨਸ਼ੇ ਕਰਨ ਲੱਗ ਪਿਆ ਹੈ। ਨਹੀਂ ਭਰਾਵੋ ਇਹ ਨਹੀਂ ਹੋ ਸਕਦਾ। ਮੇਰੀ ਅਣਖ ਇਹ ਕਰਨ ਦੀ ਆਗਿਆ ਨਹੀਂ ਦਿੰਦੀ। ਚੱਲ ਛੱਡ, ਵੱਡੇ ਗਿਆਨੀਆਂ, ਹੱਸਦਾ ਰਿਹਾ ਕਰ ਬੱਸ ਸਾਨੂੰ ਇਹੀ ਬਥੇਰਾ ਈ। ਜੀਤੇ ਦੇ ਨਕਲੀ ਦੋਸਤਾਂ ਨੇ ਗੱਲ ਹਾਸੇ ਵਿੱਚ ਪਾ ਦੇਣੀ। ਇੱਕ ਦਿਨ ਉਹਨਾਂ ਨੇ ਚਾਹ ਵਿੱਚ ਅਫ਼ੀਮ ਘੋਲ ਦਿੱਤੀ। ਜੀਤਾ ਪੀ ਗਿਆ। ਉਹਨਾਂ ਨੇ ਹਰ ਰੋਜ ਇਸ ਤਰ੍ਹਾਂ ਕਰਨਾ ਸ਼ੁਰੂ ਕਰ ਦਿੱਤਾ। ਜੀਤਾ ਇਸਦਾ ਆਦੀ ਹੋ ਗਿਆ। ਉਸਨੂੰ ਘਰ ਮਾਂ ਦੀ ਬਣਾਈ ਚਾਹ ਸਵਾਦ ਨਾ ਲੱਗਦੀ। ਮੋਟਰ ਤੇ ਬੈਠੀ ਢਾਣੀ ਕੋਲ ਜਾ ਕੇ ਚਾਹ ਪੀਣੀ।

ਜੀਤੇ ਦੇ ਸਰੀਰ ਵਿੱਚ ਅਮਲ ਬੁਰੀ ਤਰ੍ਹਾਂ ਫੈਲ ਚੁੱਕਾ ਸੀ। ਉਸਦੇ ਲਹੂ ਨੂੰ ਅਫ਼ੀਮ ਦੀ ਪਾਣ ਚੜ੍ਹ ਚੁੱਕੀ ਸੀ।

ਜੀਤੇ ਦੇ ਦੋਸਤਾਂ ਨੇ ਇੱਕ ਦਿਨ ਚਾਹ ਵਿੱਚ ਅਫ਼ੀਮ ਨਾ ਪਾਈ। ਜੀਤੇ ਨੂੰ ਉਹ ਚਾਹ ਸਵਾਦ ਨਾ ਲੱਗੀ। ਤਾਂ ਜੀਤੇ ਨੇ ਕਿਹਾ ਯਾਰ ਚਾਹਪੱਤੀ ਮਾੜੀ ਲੱਗਦੀ ਆ। ਤਾਂ ਜੀਤੇ ਦੇ ਦੋਸਤਾਂ ਨੇ ਹੱਸ ਕੇ ਆਖਿਆ ਚਾਹਪੱਤੀ ਨੀ ਮਾੜੀ ਵਿੱਚ ਨਾਗਣੀ ਨਹੀਂ ਪਾਈ। ਆ ਫੜ੍ਹ ਭੋਰਾ ਜੀਭ 'ਤੇ ਰੱਖ ਤੇ ਚਾਹ ਪੀ। ਇਹ ਸੁਣ ਜੀਤਾ ਸੁੰਨ ਹੋ ਗਿਆ। ਕਦੇ ਉਸਦੀਆਂ ਅੱਖਾਂ ਮੂਹਰੇ ਲਾਹਨਤਾਂ ਪਾਉਂਦਾ ਬਾਪ, ਕਦੇ ਮਾਂ ਦੀਆਂ ਫਿਟਕਾਰਾਂ, ਕਿਤੇ ਕਰਮੇ ਤਾਏ ਦੇ ਹਾਸੋਹੀਣੀ ਕੰਨਾਂ ਵਿੱਚ ਗੂੰਜਦੀ ਅਵਾਜ਼, ਕਿਤੇ ਖਿੱਲੀ ਉਡਾਉਂਦੇ ਯਾਰ। ਗੋਡੇ ਮੂਧੇ ਕਰ ਮੱਥੇ ਹੱਥ ਮਾਰ ਰੋਣ ਲੱਗ ਪਿਆ। ਪਾਪੀਓ ਇਹ ਕੀ ਕੀਤਾ, ਤੁਸੀਂ ਯਾਰੀ ਨੂੰ ਤੁਹਮਤ ਲਾਈ ਏ, ਤੁਸੀਂ ਯਾਰ ਮਾਰ ਕੀਤੀ ਆ। ਫਰੇਬੀਓ ਰੱਬ ਤੁਹਾਨੂੰ ਕਦੇ ਮੁਆਫ ਨਹੀਂ ਕਰੇਗਾ। ਪਰ ਜੀਤਾ ਕੀ ਕਰ ਸਕਦਾ ਸੀ, ਉਸਨੂੰ ਨਸ਼ੇ ਦੀ ਲਤ ਲੱਗ ਚੁੱਕੀ ਸੀ। ਉਸਦਾ ਟੁੱਟਾ ਸਰੀਰ ਹੁਣ ਤਰਲਿਆਂ ਤੇ ਆ ਗਿਆ ਸੀ। ਉਹ ਦੋਸਤਾਂ ਦੀਆਂ ਮਿੰਨਤਾਂ ਕਰਦਾ ਕਿ ਭੋਰਾ ਖਾਣ ਨੂੰ ਦੇ ਦੇਵੋ।

ਜੀਤਾ ਸਾਰਾ ਸਾਰਾ ਦਿਨ ਮੋਟਰ ਤੇ ਪਿਆ ਰਹਿੰਦਾ ਘਰ ਨਾ ਜਾਂਦਾ। ਘਰ ਜਾਂਦਾ ਵੀ ਕਿਹੜਾ ਮੂੰਹ ਲੈ ਕੇ, ਮਾਂ ਨੂੰ ਕੀ ਜਵਾਬ ਦੇਂਦਾ। ਕੰਧ ਤੇ ਲਟਕਦੀ ਬਾਪ ਦੀ ਤਸਵੀਰ ਮੂਹਰੇ ਕਿਵੇਂ ਹੁੰਦਾ। ਮਨ ਹੀ ਮਨ ਆਪਣੇ ਆਪ ਨੂੰ ਕੋਸਦਾ ਰਹਿੰਦਾ ਤੇ ਕਹਿੰਦਾ ਬਾਪੂ ਮੈਨੂੰ ਮਾਫ਼ ਕਰ ਦਈ। ਇਹਨਾਂ ਗਦਾਰਾਂ ਨੇ ਮੇਰੇ ਨਾਲ ਧੋਖਾ ਕੀਤਾ ਏ।

ਜੀਤੇ ਦੀ ਬਰਬਾਦੀ ਦਾ ਸਿਹਰਾ ਰਵੀ ਸਿਰ ਜਾਂਦਾ ਸੀ। ਜੀਤੇ ਦੀਆਂ ਬਦ ਦੁਆਵਾਂ, ਉਸ ਨਾਲ ਕੀਤੀ ਯਾਰ ਮਾਰ ਇੱਕ ਦਿਨ ਰੰਗ ਲਿਆਈ।

ਲਾਗਲੇ ਪਿੰਡ ਮੇਲੇ ਤੇ ਰਵੀ ਆਪਣੇ ਯਾਰਾਂ ਦੋਸਤਾਂ ਨਾਲ ਗਿਆ। ਉਹ ਇੱਕ ਨੁੱਕਰ ਤੇ ਬੈਠ ਕੇ ਨਸ਼ੇ ਦੇ ਟੀਕੇ ਲਾ ਰਹੇ ਸਨ। ਅਚਾਨਕ ਕੋਈ ਗਲਤ ਟੀਕਾ ਲੱਗ ਗਿਆ ਜਾਂ ਫਿਰ ਵੱਧ ਦਵਾਈ ਭਰ ਲਈ। ਉਹ ਟੀਕਾ ਰਵੀ ਨੇ ਜਦੋਂ ਆਪਣੀ ਬਾਂਹ ਵਿੱਚ ਲਾਇਆ ਤਾਂ ਦੋ ਕੁ ਮਿੰਟਾਂ ਵਿੱਚ ਹੀ ਉਸਦੀਆਂ ਅੱਖਾਂ ਬਾਹਰ ਆ ਗਈਆਂ ਤੇ ਨੱਕ ਕੰਨ ਵਿੱਚ ਲਹੂ ਵਗ ਤੁਰਿਆ। ਮਾੜੇ ਕੰਮਾਂ ਦਾ ਨਤੀਜਾ ਅੱਜ ਕਰਮੇ ਨੂੰ ਪੁੱਤ ਦੀ ਮੌਤ ਵਿਖਾ ਗਿਆ। ਰਵੀ ਉੱਥੇ ਹੀ ਠੰਡਾ ਹੋ ਗਿਆ।

ਇਹ ਸੁਣਦੇ ਸਾਰ ਹੀ ਕਰਮੇ ਦੀਆਂ ਧਾਹਾਂ ਨਿਕਲ ਗਈਆਂ। ਸਾਰਾ ਪਿੰਡ ਕਰਮੇ ਨਾਲ ਹਮਦਰਦੀ ਪ੍ਰਗਟਾਉਣ ਗਿਆ ਪਰ ਲੋਕ ਕਾਹਨੂੰ ਰਹਿੰਦੇ ਹਨ ਗੱਲਾਂ ਕਰੇ ਬਿਨਾਂ। ਕਈ ਬੰਦੇ ਕਹਿੰਦੇ ਸੁਣੇ ਗਏ ਕਿ ਬਾਪ ਦੀਆਂ ਕਰਤੂਤਾਂ ਦਾ ਖਮਿਆਜ਼ਾ ਪੁੱਤ ਨੂੰ ਭਰਨਾ ਪਿਆ। ਨਾ ਲੋਕਾਂ ਦੇ ਪੁੱਤਾਂ ਨੂੰ ਪੱਟਦਾ ਨਾ ਅੱਜ ਆਪਣੇ ਨੂੰ ਰੋਂਦਾ। ਜਿੰਨੇ ਮੂੰਹ ਉਨੀਆਂ ਗੱਲਾਂ। ਬੁੜੀਆਂ ਕਹਿਣ ਦਲੀਪੋ ਦੀਆਂ ਬਦ ਦੁਆਵਾਂ ਲੱਗ ਗਈਆਂ। ਦਰਸ਼ਨ ਸਿੰਘ ਮਰਿਆ ਸੀ, ਅੱਜ ਦਲੀਪੋ ਦਾ ਬਦਲਾ ਪੂਰਾ ਹੋਇਆ। ਕੋਈ ਕਹੇ ਭੈਣੇ ਰੱਬ ਤਾਂ ਵੇਖਦਾ ਈ ਆ। ਪੁੱਤ ਕਿਤੇ ਸੌਖੇ ਮਿਲਦੇ ਆ। ਨਾ ਜਾਣੇ ਕਿੰਨੀਆਂ ਮੜੀਆਂ ਮਸੀਤਾਂ ਪੂਜਣੀਆਂ ਪੈਂਦੀਆਂ ਨੇ। ਰਵੀ ਦੀ ਲੋਥ ਨੂੰ ਚੁੱਕ ਮੜੀਆਂ ਵੱਲ ਲਜਾ ਕੇ ਸਸਕਾਰ ਕਰ ਦਿੱਤਾ ਪਰ ਕਰਮੇ ਦੇ ਗਰੂਰ ਨੂੰ ਕੋਈ ਠੇਸ ਨਹੀਂ ਪਹੁੰਚੀ। ਉਹ ਮੜੀਆਂ ਵਿੱਚ ਖੜ੍ਹਾ ਵੀ ਨਸ਼ੇ ਦੇ ਸਰੂਰ ਵਿੱਚ ਮੁੱਛਾਂ ਨੂੰ ਤਾਅ ਦੇ ਰਿਹਾ ਸੀ। ਉਸਨੇ ਕੀ ਲੈਣਾ ਸੀ ਪੁੱਤ ਤੋਂ ਉਸਨੂੰ ਤਾਂ ਪੈਸਾ ਚਾਹੀਦਾ ਸੀ ਪੈਸਾ। ਪੈਸੇ ਦੇ ਲਾਲਚ 'ਚ ਅੰਨ੍ਹਾ ਹੋਇਆ ਕਰਮਾ ਇਹ ਭੁੱਲ ਗਿਆ ਕਿ ਪੁੱਤਾਂ ਨਾਲ ਹੀ ਸੰਸਾਰ ਚੱਲਦਾ ਹੈ। ਜੇ ਉਸਨੇ ਹਜ਼ਾਰਾਂ ਘਰਾਂ ਦੇ ਚਿਰਾਗ ਨਸ਼ੇ ਦੀ ਭੈੜੀ ਹਨੇਰੀ ਵਗਾ ਕੇ ਬੁਝਾਏ, ਅੱਜ ਉਸੇ ਨਸ਼ੇ ਦੇ ਖੂਨੀ ਹੜ੍ਹ ਵਿੱਚ ਉਸਦਾ ਲਖਤੇ ਜਿਗਰ ਰੁੜ ਗਿਆ।

ਉਧਰ ਜੀਤਾ ਵੀ ਬਿਨਾ ਪਾਣੀ ਦੇ ਮੱਛੀ ਵਾਂਗ ਤੜਫ ਰਿਹਾ ਸੀ। ਰਵੀ ਦੇ ਮਰਨ ਪਿੱਛੋਂ ਉਸਦੇ ਦੋਸਤਾਂ ਦਾ ਮਨ ਵੀ ਟੁੱਟ ਗਿਆ। ਰਵੀ ਉਹਨਾਂ ਦੀ ਨਸ਼ੇ ਦੀ ਪੂਰਤੀ ਕਰਦਾ ਸੀ। ਹੁਣ ਕਰਮਾ ਉਹਨਾਂ ਤੋਂ ਗੈਰ ਕਨੂੰਨੀ ਕੰਮ ਕਰਵਾਉਣ ਲੱਗ ਗਿਆ। ਨਸ਼ੇ ਦੀ ਪੂਰਤੀ ਵਾਸਤੇ ਉਹ ਨੌਜਵਾਨ ਨਾ ਜਾਣੇ ਕਿੰਨੇ ਪਾਪ ਰੋਜ਼ ਕਰਦੇ। ਜੀਤਾ ਵੀ ਨਸ਼ੇ ਵਾਸਤੇ ਉਹਨਾਂ ਦੇ ਤਰਲੇ ਕੱਢਦਾ। ਉਹ ਕੁਝ ਬਚਿਆ-ਖੁਚਿਆ ਲਿਆ ਉਸਦੀ ਭੁੱਖ ਮਿਟਾ ਦਿੰਦੇ। ਪਰ ਇਹ ਸਭ ਕਿੰਨਾ ਚਿਰ ਚੱਲਦਾ। ਇਕ ਦਿਨ ਜੀਤਾ ਨਸ਼ੇ ਦਾ ਮਾਰਾ ਤੜਫ ਰਿਹਾ ਸੀ, ਉਸਨੂੰ ਕਿਸੇ ਨੇ ਵੀ ਨਸ਼ਾ ਨਾ ਲਿਆ ਕੇ ਦਿੱਤਾ। ਮੋਟਰ ਦੇ ਕੋਠੇ ਵਿੱਚ ਪਈ ਕੀਟ ਨਾਸ਼ਕ ਸਪਰੇਅ ਪੀ ਲੈਂਦਾ ਹੈ। ਜ਼ਹਿਰ ਨੇ ਜੀਤੇ ਦਾ ਅੰਦਰ ਵੱਢ ਦਿੱਤਾ। ਕਿਸੇ ਨੇ ਜਾ ਕੇ ਦਲੀਪੋ ਨੂੰ ਦੱਸਿਆ ਕਿ ਜੀਤੇ ਨੇ ਦਵਾਈ ਪੀ ਲਈ ਹੈ। ਸਾਰਾ ਪਿੰਡ ਮੋਟਰ ਵੱਲ ਨੂੰ ਦੌੜਿਆ। ਐਂਬੂਲੈਂਸ ਵਿੱਚ ਪਾ ਕੇ ਸ਼ਹਿਰ ਲੈ ਗਏ ਪਰ ਜੀਤਾ ਰਸਤੇ ਵਿੱਚ ਹੀ ਦਮ ਤੋੜ ਗਿਆ।

ਤਾਂ ਹੀ ਦਲੀਪ ਕੌਰ ਪੁੱਤ ਦੇ ਵਿਯੋਗ ਵਿੱਚ ਪਾਗਲ ਹੋਈ ਰਾਹ ਜਾਂਦੀ ਹਰ ਐਂਬੂਲੈਂਸ ਨੂੰ ਰੋਕ ਕੇ ਰੋ-ਰੋ ਕਹਿੰਦੀ ਹੈ ਲਾਹੋ ਮੇਰੇ ਪੁੱਤ ਨੂੰ, ਲਾਹੋ ਮੇਰੇ ਪੁੱਤ ਨੂੰ।

# ਮੀਡੀਆ ਅਤੇ ਔਰਤ

ਮੈਂ ਪਰਿਵਾਰ ਨੂੰ ਸਹੁਰੇ ਛੱਡ ਕੇ ਪਰਤ ਰਿਹਾ ਸੀ ਤਾਂ 16 ਜੁਲਾਈ ਦਾ ਅਖਬਾਰ ਪੜ੍ਹਨ ਨੂੰ ਮਿਲਿਆਂ। ਮੈਨੂੰ ਆਦਤ ਹੈ ਟਵੀਟ, ਅੱਜ ਦਾ ਵਿਚਾਰ ਜਾਂ ਗੱਲ ਪਤੇ ਦੀ ਪੜ੍ਹਾਂ ਬਾਕੀ ਅਖਬਾਰ ਨੂੰ ਬਾਅਦ ਵਿੱਚ ਫਰੋਲਾਂ। ਇੱਕ ਗੁਰਦਾਸਪੁਰ ਤੋਂ ਵੀਰ ਜਤਿਨ ਭਲਗੋਤਰਾ ਜੀ ਨੇ ਟਵੀਟ ਕੀਤਾ ਕਿ ਗੁਰਸਿੱਖ ਪਰਿਵਾਰ ਨੇ ਨਵਜੰਮੀ ਧੀ ਦਾ ਭੰਗੜੇ ਪਾ ਕੇ ਸੁਆਗਤ ਕੀਤਾ। ਬੜੀ ਖੁਸ਼ੀ ਦੀ ਗੱਲ ਹੈ ਕਿ ਅੱਜ ਦੇ ਸਮਾਜ ਦੇ ਕਈ ਲੋਕ ਧੀਆਂ-ਪੁੱਤਾਂ ਵਿੱਚ ਕੋਈ ਫਰਕ ਨਹੀਂ ਕਰ ਰਹੇ। ਅੱਜ ਧੀਆਂ ਪੂਰੀ ਦੁਨੀਆਂ ਵਿੱਚ ਆਪਣੀ ਕਾਬਲੀਅਤ ਦੇ ਦਮ ਤੇ ਰਾਜ ਕਰ ਰਹੀਆਂ ਹਨ। ਧੀਆਂ ਬੋਝ ਨਹੀਂ, ਸਗੋਂ ਕੁਲ ਦੀ ਸ਼ਾਨ ਹਨ। ਆਉ ਇਹਨਾਂ ਦਾ ਰਲ ਮਿਲ ਕੇ ਸਵਾਗਤ ਕਰੀਏ। ਜਤਿਨ ਜੀ ਨੇ ਥੋੜ੍ਹੇ ਸ਼ਬਦਾਂ ਵਿੱਚ ਬਹੁਤ ਵੱਡੀ ਗੱਲ ਆਖੀ ਹੈ। ਜੇ ਹਰੇਕ ਇਨਸਾਨ ਦੀ ਸੋਚ ਅਜਿਹੀ ਹੋ ਜਾਵੇ ਤਾਂ ਨਾ ਤਾਂ ਸਾਨੂੰ ਅਖਬਾਰ ਵਿੱਚ ਰੋਜ਼ ਛੇੜਖਾਨੀ ਦੀਆਂ ਜਾਂ ਦਾਜ ਨਾਲ ਅੱਜ ਨੂੰਹ ਮਾਰ ਦਿੱਤੀ ਆਦਿ ਖਬਰਾਂ ਪੜ੍ਹਨ ਨੂੰ ਨਾ ਮਿਲਣ।

ਕਿਸੇ ਅਖਬਾਰ ਵਿੱਚ ਉਸੇ ਪੇਜ਼ ਤੇ ਉੱਪਰ ਵਾਲੇ ਪਾਸੇ ਹੱਸਗੁੱਲੇ ਛਪੇ, ਜਿਸ ਵਿੱਚ ਔਰਤਾਂ ਬਾਰੇ ਬਹੁਤ ਜ਼ਿਆਦਾ ਭੱਦਾ ਸ਼ਬਦ (ਚੁਟਕਲਾ) ਛਪਿਆ, ਜਿਸ ਵਿੱਚ ਔਰਤ ਦੇ ਮਾਨ ਸਨਮਾਨ ਨੂੰ ਬਹੁਤ ਢਾਹ ਲੱਗਦੀ ਹੈ। ਅਜਿਹੀਆਂ ਗੱਲਾਂ ਜਾਂ ਵਿਚਾਰ ਹੀ ਔਰਤ ਬਾਰੇ ਗੰਦੇ ਵਿਚਾਰ ਗਲਤ ਸੋਚ ਨੂੰ ਜਨਮ ਦਿੰਦੇ ਹਨ। ਕੁਝ ਸ਼ਾਇਦ ਪਰਦੇ ਵਿੱਚ ਹੀ ਚੰਗੀਆਂ ਲੱਗਦਆਂ ਹਨ। ਮੈਂ ਸਮਝਦਾ ਹਾਂ ਕਿ ਕੋਈ ਸਮਝਦਾਰ ਜਾਂ ਇੱਜ਼ਤਦਾਰ ਆਦਮੀ ਇਸ ਅਖਬਾਰ ਨੂੰ ਘਰ ਪਰਿਵਾਰ ਵਿੱਚ ਪੜ੍ਹਨ ਦੀ ਹਿੰਮਤ ਨਹੀਂ ਕਰਦਾ ਹੋਣਾ।

ਮੰਨਦੇ ਹਾਂ ਕਿ ਜ਼ਮਾਨਾ ਫਾਸਟ ਹੈ ਪਰ ਲੋਕਾਂ ਨੂੰ ਉਹਨਾਂ ਦੀ ਪਸੰਦ ਦੇ ਉਲਟ ਪਰੋਸਣਾ ਬਿਲਕੁਲ ਗਲਤ ਹੈ। ਅਜਿਹੇ ਚੁਟਕਲੇ ਜਾਂ ਤਸਵੀਰਾਂ ਜੋ ਸ਼ਾਇਦ "ਨੌਜਵਾਨ ਜਿਹੜੇ ਕੁਝ ਰਾਹੋਂ ਭਟਕੇ ਹੋਏ ਹੁੰਦੇ ਹਨ ਜਾਂ ਜਿਹੜੇ ਗਲਤ ਸਿੱਖਿਆ ਲੈ ਰਹੇ ਹੁੰਦੇ ਹਨ ਜਾਂ ਫਿਰ ਜਿਨ੍ਹਾਂ ਪਰਿਵਾਰ 'ਚੋਂ ਕੁਝ ਚੰਗੀ ਸਿੱਖਿਆ ਨਾ ਲਈ ਹੋਵੇ ਉਹਨਾਂ ਵਾਸਤੇ" ਹਨ।

ਸਮਝਦਾਰ ਬੰਦਾ ਇਸ ਅਖਬਾਰ ਨੂੰ ਘਰ ਲਿਜਾਣਾ ਪਸੰਦ ਨਹੀਂ ਕਰੇਗਾ। ਇਸੇ ਅਖਬਾਰ ਇੱਕ ਖਬਰ ਛਪੀ ਕਿ ਪੰਜਾਬ ਦੇ ਮਾਨਯੋਗ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ 9 ਜੁਲਾਈ ਨੂੰ ਰੂਪਨਗਰ (ਰੋਪੜ) ਦੀ ਅਨਾਜ ਮੰਡੀ ਵਿੱਚ ਸੰਗਤ ਦਰਸ਼ਨ ਕੀਤਾ। ਇਸ ਸੰਗਤ ਦਰਸ਼ਨ ਦੌਰਾਨ ਇੱਕ ਔਰਤ ਫਰਿਆਦ ਲੈ ਕੇ ਆਈ, ਜਿਸਨੂੰ ਮੁੱਖ ਮੰਤਰੀ ਤੱਕ ਨਾ ਪਹੁੰਚਣ ਦਿੱਤਾ ਗਿਆ, ਸਗੋਂ ਉਸ ਨਾਲ ਬਦਸਲੂਕੀ ਕੀਤੀ ਗਈ। ਪੁਲਿਸ ਵਲੋਂ ਵੀ ਉਸਨੂੰ

ਦੋ ਘੰਟੇ ਬੱਸ ਵਿੱਚ ਬਿਠਾਈ ਰੱਖਿਆ।

ਨੋਟ:- ਏਥੇ ਇੱਕ ਸਵਾਲ ਪੈਦਾ ਹੁੰਦਾ ਹੈ ਕਿ ਪੁਲਿਸ ਨੇ ਕਿਸ ਜ਼ੁਰਮ ਖਾਤਰ ਉਸਨੂੰ ਦੋ ਘੰਟੇ ਬੰਦੀ ਬਣਾਕੇ ਰੱਖਿਆ।

ਅੱਗੇ ਜਦੋਂ ਉਸਨੂੰ ਪੁੱਛਿਆ ਗਿਆ ਤਾਂ ਮੀਡੀਆ ਨਾਲ ਰੂਬਰੂ ਹੁੰਦੀ ਉਸ ਕਿਰਨ ਬੇਗਮ ਨਾਮੀਂ ਔਰਤ ਨੇ ਆਪਣੀ ਵਿਥਿਆ ਸੁਣਾਈ ਕਿ ਕਿਸ ਤਰ੍ਹਾਂ ਇੱਕ ਆਦਮੀ ਇੱਕ ਮਜ਼ਬੂਰ ਬੇਵਸ ਔਰਤ ਦਾ ਫਾਇਦਾ ਉਠਾ ਕੇ ਉਸਦੀਆਂ ਅਸ਼ਲੀਲ ਤਸਵੀਰਾਂ ਲੈ ਲੈਂਦਾ ਹੈ ਅਤੇ ਬਾਅਦ ਵਿੱਚ ਉਸਨੂੰ ਬਲੈਕਮੇਲ ਕਰਕੇ 20 ਲੱਖ ਦੇ ਕਰੀਬ ਹੜੱਪ ਲੈਂਦਾ ਹੈ। ਔਰਤ ਨੇ ਦੱਸਿਆ ਕਿ ਉਸਨੇ ਡੀ. ਜੀ. ਪੀ., ਪੰਚਾਇਤ, ਵਿਧਾਇਕਾਂ, ਮੰਤਰੀਆਂ ਅਤੇ ਥਾਣਿਆਂ ਵਿੱਚ ਗੁਹਾਰ ਲਗਾਈ ਪਰ ਉਸਦੀ ਕਿਸੇ ਨੇ ਨਾ ਸੁਣੀ। ਅੱਜ ਵੀ ਮੁੱਖ ਮੰਤਰੀ ਤੱਕ ਉਸਨੂੰ ਨਾ ਪਹੁੰਚਣ ਦਿੱਤਾ ਗਿਆ।

ਮੈਂ ਇਹ ਗੱਲ ਤਾਂ ਲਿਖੀ ਹੈ ਕਿ ਉਹ ਔਰਤ ਦੀ ਜੇਕਰ ਕਿਸੇ ਨੇ ਨਾ ਸੁਣੀ ਤਾਂ ਮੀਡੀਆ ਵਧਾਈ ਦਾ ਪਾਤਰ ਹੈ ਕਿਉਂਕਿ ਉਸ ਔਰਤ ਦੀ ਆਵਾਜ਼ ਨੂੰ ਅੱਜ ਦੁਨੀਆਂ ਤੱਕ ਪਹੁੰਚਾ ਦਿੱਤਾ। ਜ਼ਰੂਰੀ ਨਹੀਂ ਕਿ ਅਖਬਾਰ ਵਿੱਚ ਗਲਤ ਹੀ ਛਪਦਾ ਹੈ ਪਰ ਉਸਦੀ ਮਰਿਆਦਾ ਉਲੀਕਣੀ ਚਾਹੀਦੀ ਹੈ। ਜੋ ਸਭ ਨੂੰ ਚੰਗਾ ਲੱਗੇ, ਜ਼ਰੂਰੀ ਨਹੀਂ ਕਿ ਮੇਰੀ ਪਸੰਦ ਦਾ ਹੀ ਛਪੇ ਪਰ ਅੱਜ ਦੇ ਜ਼ਮਾਨੇ ਵਿੱਚ ਔਰਤ ਦੇ ਸਤਿਕਾਰ ਦੀ ਗੱਲ ਕੀਤੀ ਜਾਂਦੀ ਹੈ, ਹਰ ਸਮੇਂ ਔਰਤ ਨਾਲ ਦੁਰਵਿਹਾਰ ਹੋ ਰਿਹਾ ਹੈ, ਇਸ ਲਈ ਮੀਡੀਆ ਨੂੰ ਚਾਹੀਦਾ ਹੈ ਕਿ ਜੇ ਉਹ ਕੁਝ ਔਰਤ ਦੀ ਰਾਖੀ ਦੀ ਗੱਲ ਨਹੀਂ ਕਰ ਸਕਦੇ ਤਾਂ ਉਸਦੇ ਆਚਰਣ ਨੂੰ, ਉਸਦੇ ਸਤਿਕਾਰ ਨੂੰ ਠੇਸ ਪਹੁੰਚਾਉਣ ਵਾਲੀ ਸਮਗਰੀ ਨਾ ਛਾਪਣ।

ਇਸੇ ਅਖਬਾਰ ਵਿੱਚ ਇੱਕ ਖਬਰ ਛਪੀ ਕਿ ਇੱਕ ਅਖੌਤੀ ਪਖੰਡੀ ਸਾਧ ਮੰਗਦਾ ਮੰਗਦਾ ਘਰ ਆ ਵੜਿਆ। ਸੁੱਖ ਸ਼ਾਂਤੀ ਦੀਆਂ ਦਾਤਾਂ ਵੰਡਦਾ ਇਹ ਬਾਬਾ ਚਾਹ ਪੀਣ ਦਾ ਬਹਾਨਾ ਲਾ ਕੇ ਡੇਰਾ ਲਾ ਕੇ ਬਹਿ ਗਿਆ। ਚਾਹ ਪਾਣੀ ਪੀਤਾ ਅਤੇ ਬਾਬੇ ਨੇ ਰੋਟੀ ਖਾਣ ਦੀ ਇੱਛਾ ਜਾਹਿਰ ਕੀਤੀ। ਵਹਿਮਾਂ-ਭਰਮਾਂ ਦਾ ਸ਼ਿਕਾਰ ਉਹ ਪਰਿਵਾਰ ਬਾਬੇ ਦੀਆਂ ਗੱਲਾਂ ਵਿੱਚ ਆ ਗਿਆ। ਖਾਣਾ ਤਿਆਰ ਹੋਇਆ ਤੇ ਬਾਬਾ ਜੀ ਨੇ ਛਕਿਆ। ਪ੍ਰਸ਼ਾਦ ਵਜੋਂ ਬਾਬਾ ਜੀ ਨੇ ਜਲ ਕਰਕੇ ਪਰਿਵਾਰ ਨੂੰ ਪੀਣ ਲਈ ਦਿੱਤਾ ਤਾਂ ਉਹਨਾਂ ਨੇ ਪੀ ਲਿਆ। ਸਾਰੇ ਪਰਿਵਾਰ ਦੀ ਸਿਹਤ ਖਰਾਬ ਹੋ ਗਈ। ਇੱਕ ਦੋ ਬਚ ਗਏ, ਬਾਕੀਆਂ ਨੂੰ ਹਸਪਤਾਲ ਲੈ ਗਏ, ਜਿਹਨਾਂ ਵਿੱਚ ਦੋ ਜਵਾਨ ਧੀਆਂ ਵੀ ਸਨ। ਜੇ ਸ਼ਾਇਦ ਸਾਰੇ ਪੀ ਲੈਂਦੇ, ਨਾ ਜਾਣੇ ਉਹ ਪਖੰਡੀ ਸਾਧ ਉਹਨਾਂ ਕੁੜੀਆਂ ਨਾਲ ਕੀ ਕੁਕਰਮ ਕਰਦਾ।

ਅਜਿਹੀਆਂ ਖਬਰਾਂ ਸਾਡੇ ਲਈ ਸਿਖਿਆਦਾਇਕ ਹਨ, ਤਾਂ ਜੋ ਅਸੀਂ ਅਜਿਹੀਆਂ ਗੱਲਾਂ ਤੋਂ ਸਾਵਧਾਨ ਰਹੀਏ ਅਤੇ ਆਪਣੇ ਆਲੇ ਦੁਆਲੇ ਜਾਂ ਆਪਣੇ ਘਰ ਵਿੱਚ

ਅਜਿਹੀਆਂ ਘਟਨਾ ਨੂੰ ਹੋਣ ਤੋਂ ਰੋਕ ਸਕੀਏ। ਅਜਿਹੀਆਂ ਖਬਰਾਂ ਸਾਡੇ ਲਈ ਪ੍ਰੇਰਨਾ ਸਰੋਤ ਹਨ।

ਇੱਕ ਖਬਰ ਹੋਰ ਛਪੀ ਪਟਿਆਲੇ ਜ਼ਿਲ੍ਹੇ ਦੇ ਸਤਰਾਣਾਂ ਹਲਕਾ ਨੇੜੇ ਪਾਤੜਾਂ ਦੀ, ਜਿਸ ਵਿੱਚ ਔਰਤ ਨੇ ਆਪਣੇ ਸੱਸ, ਸਹੁਰਾ ਅਤੇ ਪਤੀ ਵਿਰੁੱਧ ਕੇਸ ਦਰਜ ਕਰਾਇਆ ਕਿ ਪਹਿਲਾਂ ਤਾਂ ਮੇਰੀ ਸੱਸ ਸਹੁਰਾ ਤੇ ਪਤੀ ਮੈਨੂੰ ਭਰੂਣ ਟੈਸਟ ਕਰਵਾਉਣ ਲਈ ਮਾਰਦੇ ਕੁੱਟਦੇ ਸਨ ਪਰ ਕੱਲ ਜਦੋਂ ਮੈਂ ਲੜਕੀ ਨੂੰ ਜਨਮ ਦਿੱਤਾ ਤਾਂ ਉਹਨਾਂ ਨੇ ਬਹਾਨੇ ਨਾਲ ਕਿਹਾ ਕਿ ਲੜਕੀ ਨੂੰ ਡਾਕਟਰ ਨੂੰ ਵਿਖਾ ਕੇ ਲੈ ਕੇ ਆਉਂਦੇ ਹਾਂ। ਉਹ ਘਰ ਖਾਲੀ ਹੱਥ ਪਰਤੇ, ਮੈਨੂੰ ਸ਼ੱਕ ਹੈ ਕਿ ਉਹਨਾਂ ਨੇ ਮੇਰੀ ਨਵਜੰਮੀ ਬੱਚੀ ਨੂੰ ਮਾਰ ਦਿੱਤਾ ਹੈ। ਮੈਂ ਸੱਸ ਤੇ ਪਤੀ ਨੂੰ ਸਵਾਲ ਕੀਤਾ ਕਿ ਜੇ ਮੇਰੀ ਲੜਕੀ ਮਰ ਗਈ ਹੈ ਤਾਂ ਮੈਨੂੰ ਉਸਦੀ ਲਾਸ਼ ਹੀ ਦੇ ਦਿਉ। ਪੀੜਤ ਔਰਤ ਥਾਣੇ ਵਿੱਚ ਆਪਣੀ ਸ਼ਿਕਾਇਤ ਲੈ ਕੇ ਪਹੁੰਚੀ। ਕਾਰਵਾਈ ਕਰਨ ਤੇ ਪਤਾ ਲੱਗਾ ਕਿ ਲੜਕੀ ਨੂੰ ਭਾਖੜਾ ਨਹਿਰ ਵਿੱਚ ਸੁੱਟ ਦਿੱਤਾ ਗਿਆ ਹੈ। ਇਹ ਖਬਰ ਪੜ੍ਹਨ ਨਾਲ ਆਪਣੀਆਂ ਧੀਆਂ ਨੂੰ ਜਨਮ ਦੇਣ ਵਾਲੀਆਂ ਔਰਤਾਂ ਸ਼ਾਇਦ ਚੌਕੰਨੀਆਂ ਹੋ ਜਾਣ ਤਾਂ ਜੋ ਉਹਨਾਂ ਨਾਲ ਇਹ ਭਾਣਾ ਨਾ ਵਰਤੇ।

1936 ਦੀਆਂ ਉਲੰਪਿਕ ਖੇਡਾਂ ਵਿੱਚ ਗੋਲਡ ਮੈਡਲ ਜੇਤੂ ਜੈਸੀ ਉਵਨਜ਼ ਨੇ ਕਿਹਾ ਹੈ ਕਿ "ਚੰਗੀਆਂ ਗੱਲਾਂ ਦੀ ਭਾਲ ਕਰੋ ਇਹ ਤੁਹਾਡੇ ਚਾਰੇ ਪਾਸੇ ਮੌਜੂਦ ਹਨ ਅਤੇ ਇਨ੍ਹਾਂ ਨੂੰ ਲੱਭ ਕੇ ਵਧੀਆ ਢੰਗ ਨਾਲ ਪੇਸ਼ ਕਰੋ।ਇੱਕ ਦਿਨ ਤੁਹਾਨੂੰ ਖ਼ੁਦ ਮੇਰੇ ਕਥਨ ਤੇ ਯਕੀਨ ਹੋ ਜਾਵੇਗਾ।"

ਮੈਂ ਇਸ ਕਥਨ ਨਾਲ ਬਿਲਕੁਲ ਸਹਿਮਤ ਹਾਂ। ਅਸੀਂ ਅੱਜ ਜੋ ਕੋਈ ਵੀ ਕੰਮ ਕਰਦੇ ਹਾਂ, ਉਹ ਆਪਣੇ ਆਲੇ ਦੁਆਲੇ ਨੂੰ ਵੇਖ ਕੇ ਹੀ ਕਰਦੇ ਹਾਂ ਪਰ ਸਾਡੇ ਤੇ ਨਿਰਭਰ ਕਰਦਾ ਹੈ ਕਿ ਅਸੀਂ ਸਾਹਮਣੇ ਵਾਲੇ ਤੋਂ ਕੀ ਸਿੱਖਿਆ ਲੈ ਰਹੇ ਹਾਂ। ਅੱਜ ਦਾ ਯੁੱਗ ਮਸ਼ੀਨੀ ਯੁੱਗ ਹੈ। ਜੇ ਕੋਈ ਮੋਟਰ ਸਾਈਕਲ ਖਰੀਦ ਲੈਂਦਾ ਹੈ ਤਾਂ ਸਾਡੀ ਚਾਹਨਾ ਕਾਰ ਖਰੀਦਣ ਦੀ ਹੁੰਦੀ ਹੈ ਪਰ ਹੈਸੀਅਤ ਮੁਤਾਬਕ ਖਰੀਦਣਾ ਤਾਂ ਸਹੀ ਗੱਲ ਹੈ ਪਰ ਹੈਸੀਅਤ ਤੋਂ ਉੱਪਰ ਉੱਠ ਕੇ ਉਸ ਚੀਜ਼ ਦੀ ਪ੍ਰਾਪਤੀ ਕਰਨਾ ਸਾਨੂੰ ਜਾਂ ਤਾਂ ਕਿਸੇ ਵੱਡੀ ਬਿਪਦਾ ਵਿੱਚ ਪਾ ਦੇਵੇਗਾ ਜਾਂ ਫਿਰ ਕੋਈ ਅਜਿਹਾ ਗਲਤ ਕੰਮ ਕਰਨ ਲਈ ਪ੍ਰੇਰੇਗਾ, ਜੋ ਸਾਡੀ ਜ਼ਿੰਦਗੀ ਨੂੰ ਤਬਾਹ ਕਰਕੇ ਰੱਖ ਦੇਵੇਗਾ।

ਅੱਜ ਕੱਲ ਔਰਤਾਂ ਅਜਿਹੀਆਂ ਗੱਲਾਂ ਦਾ ਬਹੁਤ ਜ਼ਿਆਦਾ ਸ਼ਿਕਾਰ ਹੋ ਰਹੀਆਂ ਹਨ।

ਮੇਰੀ ਡਿਊਟੀ ਦਿੱਲੀ ਸੀ। ਮੈਂ 2010 ਦੀ ਗੱਲ ਕਰ ਰਿਹਾ ਹਾਂ। ਇੱਕ ਪਰਿਵਾਰ ਦਾ ਮੇਰੇ ਨਾਲ ਆਉਣਾ ਜਾਣਾ ਸੀ। ਨਜ਼ਦੀਕੀਆਂ ਐਨੀਆਂ ਵਧ ਗਈਆਂ ਕਿ ਇੱਕ ਦੂਜੇ ਦੇ

ਦੁੱਖ ਸੁੱਖ ਤੱਕ ਦੇ ਵੀ ਭਾਈਵਾਲ ਬਣ ਗਏ। ਉਹਨਾਂ ਦੀ ਇੱਕ ਕੁੜੀ ਬਾਰਾਂ ਪੜ੍ਹਕੇ ਕਾਲਜ ਪੜਨਾ ਚਾਹੁੰਦੀ ਸੀ, ਤਾਂ ਉਸ ਪਰਿਵਾਰ ਨੇ ਮੇਰੀ ਜ਼ਿੰਮੇਵਾਰੀ ਤੇ ਉਹ ਕੁੜੀ ਕਾਲਜ ਲਾਉਣੀ ਚਾਹੀ ਅਤੇ ਮੈਨੂੰ ਕਿਹਾ ਕਿ ਵਧੀਆ ਕਾਲਜ ਵਿੱਚ ਦਾਖਲਾ ਕਰਵਾ ਦੇ। ਮੈਨੂੰ ਐਨੀ ਜਾਣਕਾਰੀ ਤਾਂ ਨਹੀਂ ਸੀ ਪਰ ਲੁਧਿਆਣੇ ਬੱਸ ਅੱਡੇ ਦੇ ਨਾਲ ਇੱਕ ਕਾਲਜ ਬਾਰੇ ਸੁਣਿਆ ਸੀ ਕਿ ਇਕੱਲਾ ਕੁੜੀਆ ਦਾ ਹੈ, ਬਾਕੀ ਕਿੱਦਾਂ ਦਾ ਹੈ ਇਹ ਨਹੀਂ ਸੀ ਪਤਾ। ਚਲੋ ਕੁੜੀ ਅਤੇ ਕੁੜੀ ਦੀ ਮਾਤਾ ਮੇਰੇ ਨਾਲ ਆਏ, ਅਸੀਂ ਕਾਲਜ ਜਾ ਕੇ ਦਾਖਲਾ ਕਰਵਾ ਦਿੱਤਾ। ਕਾਲਜ ਵਿੱਚ ਕੋਈ ਫਾਰਮ ਭਰਦੇ ਹਾਂ ਕਿ ਤੁਸੀ ਬੱਚੇ ਨੂੰ ਕੀ ਕੀ ਸਮਾਨ ਦੇ ਰਹੇ ਹੋ, ਕੌਣ ਮਿਲਣ ਗਿਲਣ ਆਊਗਾ ਵਗੈਰਾ ਵਗੈਰਾ। ਉਸ ਵਿੱਚ ਇੱਕ ਕਾਲਮ ਸੀ ਕਿ ਤੁਸੀਂ ਬੱਚੇ ਨੂੰ ਮੋਬਾਇਲ ਦੇ ਰਹੇ ਹੋ। ਮੇਰੀ ਸੋਚ ਉਸ ਵਕਤ ਹੁਣ ਵਰਗੀ ਨਹੀਂ ਸੀ ਨਾ ਹੀ ਐਨੀ ਸਮਝ ਸੀ। ਮੈਂ ਜ਼ਮਾਨੇ ਦੇ ਡਰੋਂ ਉਸ ਕਾਲਮ ਵਿੱਚ ਨੋ (No) ਲਿਖ ਦਿੱਤਾ। ਕੋਲ ਖੜ੍ਹੀ ਉਸ ਕੁੜੀ ਨੂੰ ਤਾਂ ਬੁਖਾਰ ਹੀ ਚੜ੍ਹ ਗਿਆ। ਸ਼ਾਇਦ ਮੈਂ ਗਲਤ ਕੀਤਾ। ਮਨ ਪਛਤਾਵਾ ਹੋਣ ਲੱਗਿਆ, ਲਿਖਿਆ ਹੋਇਆ ਕੱਟ ਤਾਂ ਨਹੀਂ ਸੀ ਸਕਦਾ। ਅਸੀਂ ਉੱਥੋਂ ਘਰ ਨੂੰ ਤੁਰ ਪਏ। ਰਸਤੇ ਵਿੱਚ ਕੁੜੀ ਮਾਂ ਨਾਲ ਲੜਦੀ ਅਤੇ ਰੋਂਦੀ ਰੋਂਦੀ ਘਰ ਵੜੀ। ਮੈਨੂੰ ਸਾਰੇ ਰਾਹ ਬੁਲਾਇਆ ਤੱਕ ਨਹੀਂ। ਘਰ ਪਹੁੰਚਕੇ ਕੁੜੀ ਨੇ ਰੋਟੀ ਤੱਕ ਨਾ ਖਾਧੀ। ਸਾਰਾ ਟੱਬਰ ਪੁੱਛਣ ਲੱਗਿਆ ਕਿ ਕੀ ਗੱਲ ਤਬੀਅਤ ਤਾਂ ਖਰਾਬ ਨਹੀਂ ਹੋ ਗਈ, ਸਭ ਆਪਣੀਆਂ ਆਪਣੀਆਂ ਕਿਆਸਾਂ ਲਾ ਰਹੇ ਸਨ ਪਰ ਅੰਦਰਲੀ ਗੱਲ ਜਾਂ ਤਾਂ ਮੈਨੂੰ ਪਤਾ ਸੀ ਜਾਂ ਕੁੜੀ ਦੀ ਮਾਂ ਨੂੰ। ਸਵੇਰ ਹੋਈ ਤਾਂ ਕੁੜੀ ਨੂੰ ਕਾਲਜ ਛੱਡਣ ਜਾਣਾ ਸੀ ਕਿਉਂਕਿ ਕੁੜੀ ਨੇ ਹੋਸਟਲ ਰਹਿਣਾ ਸੀ। ਪਰਿਵਾਰ ਤਾਂ ਦਿੱਲੀ ਸੀ ਕੁੜੀ ਕੀਹਦੇ ਕੋਲ ਰਹਿੰਦੀ। ਸਮਾਨ ਪੈਕ ਹੋ ਗਿਆ। ਕਾਲਜ ਪਹੁੰਚੇ, ਕਾਗਜ਼ੀ ਕਾਰਵਾਈ ਹੋਈ, ਕਾਰਡ ਤੇ ਮਿਲਣ ਵਾਲਿਆਂ ਦੀਆਂ ਫੋਟੋਆਂ ਲੱਗੀਆਂ, ਹੋਸਟਲ ਦੀ ਫੀਸ ਭਰੀ, ਕਮਰਾ ਵੀ ਮਿਲ ਗਿਆ ਪਰ ਕੁੜੀ ਨੇ ਮੈਨੂੰ ਨਾ ਬੁਲਾਇਆ। ਅਸੀਂ ਵਾਪਸ ਘਰ ਆਏ ਤੇ ਉਸਦੀ ਮਾਤਾ ਅਗਲੇ ਦਿਨ ਦਿੱਲੀ ਵਾਪਸ ਚਲੀ ਗਈ।

ਪੰਜ ਦਿਨਾਂ ਬਾਅਦ ਕਾਲਜ ਦੀ ਐਸ. ਟੀ. ਡੀ. ਤੋਂ ਕੁੜੀ ਦਾ ਫੋਨ ਆਇਆ ਕਿ ਵੈਰੀ-ਵੈਰੀ ਸੌਰੀ। ਮੈਂ ਹੈਰਾਨ ਕਿ ਕੰਮ ਤਾਂ ਪੁੱਠਾ ਮੈਂ ਕੀਤਾ ਮੋਬਾਇਲ ਨਾ ਦੇ ਕੇ, ਸੌਰੀ ਇਹ ਮੰਗੀ ਜਾਂਦੀ ਹੈ, ਗੱਲ ਤਾਂ ਕੋਈ ਜ਼ਰੂਰ ਹੈ। ਵਾਧੂ ਹੱਦ ਤੁਸੀਂ ਸੱਚ ਕਹਿੰਦੇ ਦੀ ਮਾਹੌਲ ਬਹੁਤ ਗੰਦਾ ਹੈ। ਮੈਨੂੰ ਸ਼ਾਇਦ ਇਸ ਗੱਲ ਦਾ ਪਹਿਲਾਂ ਅਹਿਸਾਸ ਨਹੀਂ ਸੀ। ਤੁਸੀਂ ਜੋ ਕੀਤਾ ਸ਼ਾਇਦ ਮੇਰਾ ਭਲਾ ਸੋਚਕੇ ਕੀਤਾ, ਮੈਨੂੰ ਵੀ ਲੱਗਦਾ ਸੀ ਕਿ ਤੁਸੀਂ ਗਲਤ ਕਰ ਰਹੇ ਹੋ ਪਰ ਇਹਨਾਂ ਪੰਜ ਦਿਨਾਂ ਵਿੱਚ ਮੈਨੂੰ ਇਹ ਅਹਿਸਾਸ ਹੋ ਗਿਆ ਕਿ ਤੁਸੀਂ ਆਪਣੀ ਥਾਂ ਤੇ ਠੀਕ ਸੀ ਇੱਥੇ ਮੌਜੂਦ ਕੁੜੀਆਂ ਦੇ ਹਾਲਾਤ ਬਹੁਤ ਮਾੜੇ ਹਨ। ਕਾਲਜ ਹੋਸਟਲ ਤਾਂ ਬਹਾਨਾ ਹਨ। ਕੁੜੀਆਂ ਸਾਰਾ ਸਾਰਾ ਦਿਨ ਚੈਟਿੰਗ, ਮੋਬਾਇਲ ਤੇ ਗੱਲਾਂ, ਕਾਲਜ ਦੇ ਲੈਕਚਰ ਤੱਕ ਮਿਸ

ਅਤੇ ਪਹਿਰਾਵਾ ਤੌਬਾ ਤੌਬਾ। ਮੈਂ ਸਮਝ ਰਿਹਾ ਸੀ ਕਿ ਉਹ ਕੀ ਕਹਿਣਾ ਚਾਹੁੰਦੀ ਸੀ। ਤੁਸੀਂ ਵੀ ਸਮਝਦਾਰ ਹੋ ਕਿ ਉਹ ਕੁੜੀ ਕਾਲਜ ਦੀਆਂ ਲੜਕੀਆਂ ਜਾਂ ਹੋਸਟਲ ਰਹਿੰਦੀਆਂ ਕੁੜੀਆਂ ਦੀ ਕੀ ਕਹਾਣੀ ਬਿਆਨ ਕਰਨਾ ਚਾਹੁੰਦੀ ਸੀ।

ਉਸਨੇ ਦੱਸਿਆ ਕਿ ਕਿਸ ਤਰ੍ਹਾਂ ਅਮੀਰਜ਼ਾਦਿਆਂ ਦੀਆਂ ਕੁੜੀਆਂ ਵਲੋਂ ਅਕਰਸ਼ਿਤ ਹੋ ਗਰੀਬ ਘਰਾਂ ਦੀਆਂ ਕੁੜੀਆਂ ਗਲਤ ਕੰਮਾਂ ਦਾ ਸ਼ਿਕਾਰ ਹੁੰਦੀਆਂ ਹਨ ਜਾਂ ਗਲਤ ਅਨਸਰਾਂ ਦੇ ਧੱਕੇ ਚੜ੍ਹਦੀਆਂ ਹਨ। ਮਹਿੰਗੇ ਕੱਪੜੇ, ਮਹਿੰਗੇ ਸ਼ੌਕ, ਮਹਿੰਗੇ ਫੋਨ, ਮਹਿੰਗਾ ਰਹਿਣ ਸਹਿਣ ਜਾਂ ਫਿਰ ਵੱਡੇ ਘਰਾਂ ਦੇ ਲੜਕਿਆਂ ਨਾਲ ਦੋਸਤੀ ਇਹਨਾਂ ਕਾਲਜ ਪੜ੍ਹਦੀਆਂ ਲੜਕੀਆਂ ਲਈ ਆਮ ਗੱਲ ਹੈ ਕਿਉਂਕਿ ਘਰੋਂ ਬਾਹਰ ਰਹਿਣਾ, ਘਰਦਿਆਂ ਦੀ ਨਿਗਰਾਨੀ ਤੋਂ ਦੂਰ ਜਾਂ ਫਿਰ ਐਨ੍ਹੀ ਖੁੱਲ੍ਹ, ਹੱਦੋਂ ਵੱਧ ਬਾਹਰ ਅਜ਼ਾਦੀ, ਸੌ ਵਿੱਚੋਂ ਪੰਜ ਕੁ ਕੁੜੀਆਂ ਬਾਕੀ 95 ਨੂੰ ਬਦਨਾਮ ਕਰ ਦਿੰਦੀਆਂ ਹਨ। ਹੋਸਸਟਲ ਦੇ ਕਾਰਡ ਤੋਂ ਘਰਦਿਆਂ ਦੀ ਫੋਟੋ ਪੁੱਟ ਦੇਣੀ, ਦੋਸਤਾਂ ਦੀ ਲਾ ਦੇਣੀ, ਫੇਰ ਕਈ ਕਈ ਦਿਨ ਆਪ ਕਾਲਜ ਹੋਣ ਦਾ ਝੂਠ ਬੋਲ ਕੇ ਕਈ ਕਈ ਦਿਨ ਦੋਸਤਾਂ ਨਾਲ ਬਾਹਰ ਘੁੰਮਣਾ, ਮਾਪਿਆਂ ਦੀ ਨਿਗਰਾਨੀ ਨਾ ਹੋਣਾ ਜਾਂ ਫਿਰ ਹੱਦੋਂ ਵੱਧ ਖੁੱਲ੍ਹ ਦੇਣਾ ਵੀ ਸ਼ਾਮਿਲ ਹੈ।

ਉਸ ਕੁੜੀ ਦੇ ਮੂੰਹੋਂ ਗੱਲਾਂ ਸੁਣਕੇ ਹੈਰਾਨੀ ਵੀ ਹੁੰਦੀ, ਗੁੱਸਾਂ ਵੀ ਆਇਆ ਕਿ ਇੱਕ ਪਾਸੇ ਔਰਤ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੀ ਹੈ, ਦੂਜੇ ਪਾਸੇ ਨੌਜਵਾਨ ਪੀੜ੍ਹੀ ਕਿੱਧਰ ਨੂੰ ਜਾ ਰਹੀ ਹੈ। ਮੈਂ ਸੋਚਿਆ ਕਿ ਤਾਂਹੀਂ ਅੱਜ ਦੇ ਮਾਪੇ ਕੁੜੀਆਂ ਨੂੰ ਜੰਮਣ ਤੋਂ ਡਰਦੇ ਹਨ। ਬਾਹਰ ਨਹੀਂ ਨਿਕਲਣ ਦਿੰਦੇ, ਉਹਨਾਂ ਤੇ ਪਬੰਦੀਆਂ ਲਾਉਂਦੇ ਹਨ ਕਿਉਂਕਿ ਉਹ ਅਜਿਹਾ ਕੁਝ ਸਮਾਜ ਵਿੱਚ ਵੇਖ ਰਹੇ ਹੁੰਦੇ ਹਨ, ਕੁੜੀਆਂ ਦਾ ਪਹਿਰਾਵਾ, ਕਾਰਾਂ ਵਿੱਚ ਮੁੰਡਿਆਂ ਨਾਲ ਅਸ਼ਲੀਲ ਹਰਕਤਾਂ ਅੱਜ ਕੱਲ ਰਾਹ ਜਾਂਦਿਆਂ ਨੂੰ ਆਮ ਦਿਸ ਰਹੀਆਂ ਹਨ। ਜਦੋਂ ਕੋਈ ਆਮ ਇੱਜ਼ਤਦਾਰ ਇਨਸਾਨ ਅਜਿਹਾ ਤੱਕਦਾ ਹੈ ਤਾਂ ਉਹ ਔਰਤ ਬਾਰੇ ਅਜਿਹਾ ਸੋਚਣ ਲਈ ਮਜ਼ਬੂਰ ਹੋ ਜਾਂਦਾ ਹੈ, ਜਾਂ ਤਾਂ ਉਹ ਕੋਈ ਗਲਤ ਕੰਮ ਕਰੇਗਾ ਜਾਂ ਅਜਿਹੀ ਹਾਲਤ ਵਿੱਚ ਔਰਤ ਤੇ ਪਾਬੰਦੀ ਲਾਏਗਾ। ਬੱਸ ਵਿੱਚ ਸਾਰਾ ਸਾਰਾ ਟਾਈਮ ਮੋਬਾਇਲ ਤੇ ਚੈਟਿੰਗ, ਕਿਸੇ ਦਾ ਵੀ ਧਿਆਨ ਮੋਬਾਇਲ ਤੋਂ ਨਹੀਂ ਹਟਦਾ, ਕਿੰਨੇ ਹਾਦਸੇ ਹੋਏ ਹਨ। ਮੋਬਾਇਲ ਨਾਲ ਕਿੰਨੀਆਂ ਜਾਨਾਂ ਗਈਆਂ। ਅਜਿਹਾ ਬੰਦਾ ਸਗੋਂ ਸਹੀ ਰਾਹ ਜਾਂਦੇ ਨੂੰ ਵੀ ਆਪਣੀ ਲਪੇਟ ਵਿੱਚ ਲੈ ਲੈਂਦਾ ਹੈ।

ਇਹ ਚੀਜ਼ਾਂ ਬਣੀਆਂ ਤਾਂ ਸਾਡੇ ਸੁੱਖ ਵਾਸਤੇ ਹਨ ਪਰ ਹੱਦੋਂ ਵੱਧ ਲੋੜ ਨੇ ਸਾਨੂੰ ਇਹਨਾਂ ਦਾ ਮੁਹਤਾਜ ਹੀ ਨਹੀਂ ਬਣਾ ਦਿੱਤਾ ਸਗੋਂ ਸਾਡੀ ਬਰਬਾਦੀ ਦਾ ਕਾਰਨ ਬਣ ਗਈਆਂ ਹਨ।

ਅੱਜ ਕਿਤਾਬਾਂ ਨਾਲੋਂ ਅਖਬਾਰ, ਟੈਲੀਵੀਜਨ ਨਾਲੋਂ ਸ਼ੋਸਲ ਮੀਡੀਆ ਜ਼ਿਆਦਾ

ਕੰਮ ਕਰ ਰਿਹਾ ਹੈ। ਸੋ ਸਾਨੂੰ ਚਾਹੀਦਾ ਹੈ ਕਿ ਇਸ ਉੱਤੇ ਸਹੀ ਗੱਲਾਂ ਸਹੀ ਜਾਣਕਾਰੀ ਪਾਈਏ ਅਤੇ ਸਹੀ ਹੀ ਲਾਈਕ ਕਰੀਏ ਅਤੇ ਗਲਤ ਨੂੰ ਅਨਲਾਈਕ ਕਰਕੇ ਭੇਜਣ ਵਾਲੇ ਨੂੰ ਚੋਕੰਨਾ ਕਰੀਏ ਤਾਂ ਜੋ ਅੱਗੇ ਵਾਸਤੇ ਗਲਤ ਭੇਜਣ ਜਾਂ ਮੈਸੇਜ ਪਾਉਣ ਤੋਂ ਪਹਿਲਾਂ ਹਜ਼ਾਰ ਵਾਰ ਸੋਚੇ। ਅੱਜ ਕੱਲ ਫੇਸਬੁੱਕ ਤੇ ਗਲਤ ਸਮਗਰੀ ਕਰਕੇ ਨੌਜਵਾਨ ਪੀੜ੍ਹੀ ਗੁੰਮਰਾਹ ਹੋ ਰਹੀ ਹੈ। ਔਰਤ ਦਾ ਸਤਿਕਾਰ ਵੀ ਤਾਂ ਹੀ ਹੋਵੇਗਾ ਜੇ ਅਸੀਂ ਸਹੀ ਕੰਮ ਕਰਾਂਗੇ, ਸਹੀ ਪ੍ਰਚਾਰ ਹੋਵੇਗਾ ਅਤੇ ਗਲਤ ਕੰਮ ਕਰਨ ਵਾਲੇ ਨੂੰ ਸਹੀ ਸਜ਼ਾ ਮਿਲੇਗੀ। ਅੜਬੈੜਾ-ਪਣ ਛੱਡ ਕੇ ਸਾਨੂੰ ਪਿਆਰ ਦੀ ਪਰਿਭਾਸ਼ਾ ਸਮਝਾਉਣੀ ਹੋਵੇਗੀ। ਕੁੜੀਆਂ ਨਾਲ ਵੀ ਮੁੰਡਿਆਂ ਵਾਂਗ ਵਿਹਾਰ ਕਰਨਾ ਹੋਵੇਗਾ ਤਾਂ ਜੋ ਉਹਨਾਂ ਨੂੰ ਅਹਿਸਾਸ ਹੋ ਸਕੇ ਕਿ ਅਸੀਂ ਵੀ ਮੁੰਡਿਆਂ ਵਾਂਗ ਜ਼ਿੰਦਗੀ ਜੀਣ ਦੀਆਂ ਹੱਕਦਾਰ ਹਾਂ ਪਰ ਸਫਲਤਾ ਉਹਨਾਂ ਦੇ ਹੀ ਕਦਮ ਚੁੰਮਦੀ ਹੈ ਜਿਹੜੇ ਦੋਸਤਾਨਾ ਤੇ ਆਮ ਆਦਮੀ ਵਰਗਾ ਵਤੀਰਾ ਕਰਦੇ ਹਨ। ਕੁੜੀਆਂ ਨੂੰ ਵੀ ਯਕੀਨ ਦੁਆਉਣਾ ਹੋਵੇਗਾ ਕਿ ਜਿੱਥੇ ਵੀ ਵਿਚਰ ਰਹੀਆਂ ਹਨ। ਨਾ ਤਾਂ ਸਮਾਜ ਨੂੰ ਕੋਈ ਸਿਰ ਝੁਕਾਉਣ ਦੀ ਲੋੜ ਹੈ, ਨਾ ਮਾਂ ਪਿਉ ਨੂੰ ਫਿਕਰ ਕਰਨ ਦੀ ਲੋੜ ਹੈ ਕਿਉਂਕਿ ਸਹੀ ਸਿੱਖਿਆ ਕਾਰਨ ਜਿਸ ਤਰ੍ਹਾਂ ਸਵੇਰ ਨੂੰ ਗਿਆ ਲੜਕਾ ਬਾਇੱਜ਼ਤ ਘਰ ਪਰਤਦਾ ਹੈ, ਲੜਕੀ ਵੀ ਸ਼ਾਮ ਨੂੰ ਸਮਾਜ ਦੀਆਂ ਸੇਜਲ ਅੱਖਾਂ ਦੀ ਬੈਠਦੀ ਹੋਈ ਮਾਂ ਪਿਉ, ਦਾਦਾ ਦਾਦੀ, ਭੈਣਾਂ ਭਰਾਵਾਂ ਦੀਆਂ ਅੱਖਾਂ ਦਾ ਤਾਰਾ ਬਣ, ਮਰਦਾਂ ਵਾਂਗ ਸਮਾਜ ਵਿੱਚ ਵਿਚਰਦੀ ਘਰ ਪਰਤੇਗੀ।

# ਪ੍ਰਾਪਤੀ ਦੀ ਦੌੜ ਵਿੱਚ ਸ਼ੋਸ਼ਣ ਦਾ ਸ਼ਿਕਾਰ

ਸਮੇਂ ਸਮੇਂ ਤੇ ਕੋਈ ਨਾ ਕੋਈ ਹਾਦਸਾ ਜਾਂ ਅਗਾਂਹਵਧੂ ਸੋਚ ਕਾਰਨ ਕਈ ਔਰਤਾਂ ਦੇ ਨਾਂ ਉਭਰ ਕੇ ਸਾਹਮਣੇ ਆਏ ਹਨ। ਪਿਛਲੇ ਦਹਾਕਿਆਂ 'ਚ ਪਾਕਿਸਤਾਨ ਦੀ ਮਲਾਲਾ ਨੇ ਐਸੀ ਲੜਾਈ ਲੜੀ ਕਿ ਪੂਰੀ ਦੁਨੀਆਂ ਦੇ ਲੋਕਾਂ ਦੀ ਜ਼ੁਬਾਨ ਤੇ ਮਲਾਲਾ ਮਲਾਲਾ ਹੋ ਗਈ। ਉਸਨੇ ਆਪਣੇ ਹੀ ਮੁਲਕ (ਪਾਕਿਸਤਾਨ) ਵਿੱਚ ਐਸਾ ਬਿਗੁਲ ਵਜਾਇਆ ਕਿ ਦੱਬੀਆਂ ਕੁਚਲੀਆਂ ਔਰਤਾਂ ਨੂੰ ਸਿਰ ਕੱਢ ਕੇ ਜੀਉਣ ਦੀ ਜਾਚ ਦੱਸੀ। ਉਹਨਾਂ ਦੇ ਹੱਕਾਂ ਖਾਤਰ ਲੜਾਈ ਅਰੰਭੀ ਅਤੇ ਕਾਮਯਾਬ ਵੀ ਹੋਈ।

ਪਰ ਪਿੱਛੇ ਜਿਹੇ ਇੱਕ ਹੋਰ ਅਜਿਹੀ ਮੰਦਭਾਗੀ ਘਟਨਾ ਵਾਪਰੀ ਕਿ ਅਜ਼ਾਦ ਸੋਚ ਦੀ ਮਾਲਕ ਉਸ ਕੁੜੀ ਨੂੰ ਜਾਨ ਤੋਂ ਹੱਥ ਧੋਣਾ ਪਿਆ। ਪਾਕਿਸਤਾਨ ਵਿੱਚ ਇੱਕ ਬਲੋਚ ਭਾਈਚਾਰਾ ਹੈ। ਉਹਨਾਂ ਦੀ ਇੱਕ ਕੁੜੀ ਕੰਦੀਲ ਬਲੋਚ ਸ਼ੋਸ਼ਲ ਮੀਡੀਆ ਉੱਤੇ ਇੱਕ ਹਸਤੀ ਦੇ ਰੂਪ ਵਿੱਚ ਉਭਰੀ ਅਤੇ ਪਾਕਿਸਤਾਨ ਦੀ ਇੱਕ ਮਾਡਲ ਵਜੋਂ ਜਾਣੀ ਜਾਣ ਲੱਗੀ। ਪਰ ਉਸਦੇ ਭਰਾ ਮੁਹੰਮਦ ਵਸੀਮ ਨੂੰ ਇਹ ਸਭ ਰਾਸ ਨਹੀਂ ਸੀ ਆ ਰਿਹਾ, ਉਹ ਔਰਤ ਉੱਤੇ ਸਮਾਜ ਵਲੋਂ ਲਾਈਆਂ ਜਾ ਰਹੀਆਂ ਪਾਬੰਦੀਆਂ ਦੀ ਹਮਾਇਤ ਦਾ ਹਾਮੀ ਸੀ ਪਰ ਕੰਦੀਲ ਬਲੋਚ ਆਜ਼ਾਦ ਸੋਚ ਦੀ ਮਾਲਕ ਸੀ। ਉਹ ਸ਼ੋਸ਼ਲ ਮੀਡੀਆ ਉੱਤੇ ਆਪਣੀਆਂ ਫੋਟੋਆਂ ਅਪਲੋਡ ਕਰਦੀ ਰਹਿੰਦੀ ਸੀ, ਜਿਸ ਕਾਰਨ ਸਾਰਾ ਹੀ ਪਰਿਵਾਰ ਕੰਦੀਲ ਬਲੋਚ ਤੋਂ ਖਫਾ ਸੀ। ਵਸੀਮ ਦੇ ਮਨ ਵਿੱਚ ਕੀ ਚੱਲ ਰਿਹਾ ਸੀ ਇਹ ਕਿਸੇ ਨੂੰ ਨਹੀਂ ਸੀ ਪਤਾ ਬਲਕਿ ਖੁਦ ਕੰਦੀਲ ਨੂੰ ਸ਼ਾਇਦ ਇਹ ਅਹਿਸਾਸ ਕਦੇ ਨਹੀਂ ਹੋਇਆ ਹੋਣਾ ਕਿ ਬਚਪਨ ਤੋਂ ਈਦੀਆਂ ਦਿੰਦਾ ਆ ਰਿਹਾ ਭਰਾ ਉਸਨੂੰ ਈਦ ਵਾਲੇ ਦਿਨ ਮੌਤ ਦੀ ਈਦੀ ਦੇਵੇਗਾ।

ਕਿਹਾ ਜਾ ਰਿਹਾ ਫੇਸਬੁੱਕ ਉੱਤੇ ਵੀ ਕੰਦੀਲ ਨੂੰ ਵਸੀਮ ਨੇ ਸਮਝਾਇਆ ਸੀ ਤੇ ਧਮਕਾਇਆ ਵੀ ਅਤੇ ਬਾਜ ਆ ਜਾਣ ਦੀਆਂ ਧਮਕੀਆਂ ਵੀ ਦਿੱਤੀਆ। ਬਲੋਚ ਸਮੁਦਾਏ ਦੇ ਲੋਕਾਂ ਨੇ ਕਿਹਾ ਕਿ ਸਾਡੇ ਪਰਿਵਾਰ ਦੀਆਂ ਧੀਆਂ ਨੂੰ ਅਜਿਹੀ ਖੁੱਲ੍ਹ ਨਹੀਂ ਹੈ ਕਿ ਉਹ ਬਾਹਰ ਜਾ ਕੇ ਸ਼ਰੇਆਮ ਆਪਣੇ ਚਿਹਰੇ ਦਾ ਦਿਖਾਵਾ ਕਰਨ ਜਾਂ ਆਪਣੀਆਂ ਤਸਵੀਰਾਂ ਸ਼ਰੇਆਮ ਸ਼ੋਸ਼ਲ ਮੀਡੀਏ ਵਿੱਚ ਪਾਉਣ ਪਰ ਕੰਦੀਲ ਬਲੋਚ ਉਹ ਸਭ ਕੁਝ ਕਰ ਰਹੀ ਸੀ ਜੋ ਕਿ ਬਲੋਚਾਂ ਦੇ ਬਣਾਏ ਰੀਤੀ ਰਿਵਾਜ਼ਾਂ ਦੇ ਉਲਟ ਸੀ। ਸੁਣਨ ਵਿੱਚ ਆਇਆ ਕਿ ਕਰਾਚੀ ਵਿੱਚ ਰਹਿੰਦੀ ਕੰਦੀਲ ਆਪਣੇ ਬਾਪ ਨਾਲ ਈਦ ਮਨਾਉਣ ਲਈ ਮੁਲਤਾਨ ਆਈ ਸੀ। ਮਾ ਬਾਪ ਦੇ ਸੌਂ ਜਾਣ ਤੇ ਵਸੀਮ ਨੇ ਕੁਝ ਨਸ਼ੀਲਾ ਪਦਾਰਥ ਖਵਾ ਕੇ ਕੰਦੀਲ ਨੂੰ ਬੇਹੋਸ਼ ਕੀਤਾ ਅਤੇ ਬਾਅਦ ਵਿੱਚ ਉਸਦਾ ਗਲਾ ਘੁੱਟ ਕੇ ਹੱਤਿਆ ਕਰ ਦਿੱਤੀ। ਇਹ ਬਿਆਨ ਉਸਨੇ ਭਰੀ

ਦੁਨੀਆਂ ਸਾਹਮਣੇ ਆਪਣੇ ਕੀਤਾ ਹੋਏ ਕੰਮ ਤੇ ਫਕਰ ਜਤਾਉਂਦੇ ਹੋਏ ਕਿਹਾ ਕਿ ਉਸਨੂੰ ਕੋਈ ਅਫਸੋਸ ਨਹੀਂ ਸਗੋਂ ਆਪਣੇ ਕੀਤੇ ਤੇ ਮਾਣ ਮਹਿਸੂਸ ਹੈ। ਉਸਨੇ ਭਰੀ ਕਾਨਫਰੰਸ ਵਿੱਚ ਇਸ ਕਤਲ ਨੂੰ ਕਬੂਲਿਆ। ਉਸਨੂੰ ਡੇਰਾ ਗਾਜ਼ੀ ਖਾਂ ਤੋਂ ਗ੍ਰਿਫਤਾਰ ਕੀਤਾ ਗਿਆ ਅਤੇ ਜੇਲ੍ਹ ਭੇਜ ਦਿੱਤਾ। ਬਾਅਦ ਵਿੱਚ ਟੀ. ਵੀ. ਚੈਨਲਾਂ ਅਤੇ ਅਖਬਾਰਾਂ ਵਿੱਚ ਖਬਰ ਛਪੀ ਕਿ ਮੁਹੰਮਦ ਵਸੀਮ ਨੂੰ ਲਾਹੌਰ ਲਿਆਂਦਾ ਗਿਆ ਹੈ ਜਿੱਥੇ ਉਸਦਾ ਪੋਲੀਗ੍ਰਾਫ ਟੈਸਟ ਕਰਵਾਇਆ ਗਿਆ ਹੈ ਅਤੇ ਡੀ ਐਨ ਏ ਜਾਂਚ ਵੀ ਕੀਤੀ ਜਾਵੇਗੀ। ਡੀਨ ਮਾਨਜਾਈ ਦੇ ਮੁਤਾਬਕ ਵਸੀਮ ਨੂੰ ਦੋਨੋਂ ਜਾਂਚਾਂ ਲਈ ਸ਼ੁੱਕਰਵਾਰ ਨੂੰ ਲਾਹੌਰ ਸਥਿਤ ਫੋਰੈਂਸਿਕ ਲੈਬ ਲਿਆਂਦਾ ਅਤੇ ਉਸਦੇ ਟੈਸਟ ਕਰਵਾਏ ਗਏ।

ਇੱਥੇ ਮੈਨੂੰ ਪੰਜਾਬੀ ਦੇ ਮਸ਼ਹੂਰ ਸਾਹਿਤਕਾਰ ਗੁਲਜ਼ਾਰ ਸੰਧੂ ਦੀ ਗੱਲ ਯਾਦ ਆਈ ਹੈ ਕਿ ਜਿੱਥੇ ਉਹਨਾਂ ਨੇ ਕੰਦੀਲ ਬਲੋਚ ਬਾਰੇ ਅਜੀਤ ਵਿੱਚ ਲਿਖਿਆ ਸੀ "ਵਸੀਮ ਦੇ ਇਸ ਅਮਲ ਨੂੰ ਕੱਟੜਪੰਥੀ ਜਾਂ ਉਦਾਰ ਬਲੋਚ ਕਿਵੇਂ ਲੈਂਦੇ ਹਨ ਤੇ ਪਾਕਿਸਤਾਨ ਦੀ ਅਦਾਲਤ ਵਸੀਮ ਨੂੰ ਕੀ ਸਜ਼ਾ ਦਿੰਦੀ ਹੈ? ਇਹ ਤਾਂ ਉਹੀਓ ਜਾਨਣ ਪਰ ਇਸ ਗੱਲ ਤੋਂ ਉੱਕਾ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹ ਹੱਤਿਆ ਪਾਕਿਸਤਾਨੀ ਔਰਤ ਦੀ ਸੁਤੰਤਰ ਸੋਚ ਉੱਤੇ ਉਂਗਲੀ ਉਠਾਉਂਦੀ ਹੈ। ਸੁਤੰਤਰਤਾ ਇੱਕ ਅਜਿਹਾ ਜ਼ਜਬਾ ਹੈ ਕਿ ਇੱਕ ਨਾ ਇੱਕ ਦਿਨ ਇਸ ਨੇ ਜਿੱਤਣਾ ਹੈ। ਪਾਕਿਸਤਾਨੀ ਵਸੋਂ ਨੂੰ ਅਜਿਹੇ ਸਮੇਂ ਲਈ ਤਿਆਰ ਰਹਿਣਾ ਚਾਹੀਦਾ ਹੈ, ਜਦੋਂ ਕੰਦੀਲ ਬਲੋਚ ਦੀ ਹੱਤਿਆ ਇਸਤਰੀ ਸੁਤੰਤਰਤਾ ਦੇ ਪਰਚਮ ਨੂੰ ਲਹਿਰਾਉਣ ਵਿੱਚ ਸਹਾਈ ਹੋਵੇਗੀ। ਜੇ ਸਮਾਂ ਪਾ ਕੇ ਇਸ ਹੱਤਿਆ ਨੇ ਸ਼ਹਾਦਤ ਦਾ ਰੂਪ ਧਾਰ ਲਿਆ ਤਾਂ ਮੈਨੂੰ ਕੋਈ ਹੈਰਾਨੀ ਨਹੀਂ ਹੋਵੇਗੀ।"

ਇੱਕ ਹੋਰ ਪੰਦਰਾਂ ਸਾਲਾ ਲੁਧਿਆਣਾ ਦੇ ਡੀ. ਏ. ਵੀ. ਸਕੂਲ ਦੀ ਵਿਦਿਆਰਥਣ ਦੇ ਸ਼ੋਸ਼ਲ ਮੀਡੀਆ, ਟੀ. ਵੀ. ਚੈਨਲਾਂ ਅਤੇ ਅਖਬਾਰਾਂ ਵਿੱਚ ਬੜੇ ਦਲੇਰੀ ਭਰੇ ਬਿਆਨ ਕਾਰਨ ਸੁਰਖੀਆਂ 'ਚ ਰਹੀ। ਉਸਨੇ ਜੇ. ਐਨ. ਯੂ. ਵਿਦਿਆਰਥੀ ਆਗੂ ਕਨੱਈਆ ਕੁਮਾਰ ਨੂੰ ਸਿੱਧੀ ਬਹਿਸ ਲਈ ਚੁਣੌਤੀ ਦਿੱਤੀ। ਜਾਨਵੀ ਨੂੰ ਕਨੱਈਆ ਵਿੱਚ ਕੀ ਬੁਰਾ ਲੱਗਿਆ ਇਹ ਉਸਦੀ ਆਪਣੀ ਸੋਚ ਹੈ। ਮੈਂ ਔਰਤ ਦੀ ਬਹਾਦਰੀ ਦੀ ਗੱਲ ਕਰ ਰਿਹਾ ਹਾਂ ਕਿ ਕਿਸਤਰ੍ਹਾਂ ਇੱਕ ਪੰਦਰਾਂ ਸਾਲ ਦੀ ਲੜਕੀ ਉਸਦੀ ਸੋਚ, ਸਮਝ ਕਿੰਨੀ ਕੰਮ ਕਰ ਗਈ। ਜਿੱਥੇ ਸਾਰੇ ਦੇਸ਼ ਦੇ ਲੋਕਰਾਜ, ਲੋਕਤੰਤਰ ਵਿੱਚ ਲੋਕਾਂ ਦੁਆਰਾ ਚੁਣੇ ਨੇਤਾਵਾਂ, ਮੰਤਰੀਆਂ ਤੱਕ ਤੋਂ ਕਨੱਈਆ ਦਾ ਸਾਹਮਣਾ ਨਾ ਹੋਇਆ, ਜਾਨਵੀ ਦੀ ਇਸ ਹਿੰਮਤ ਦੀ ਵੀ ਦਾਤ ਦੇਣੀ ਪਵੇਗੀ ਅਤੇ ਅਜਕੱਲ ਦੀਆਂ ਔਰਤਾਂ ਨੂੰ ਜਾਨਵੀ ਤੋਂ ਸੇਧ ਲੈਣ ਦੀ ਲੋੜ ਹੈ। ਆਪਣੇ ਹੱਕਾਂ ਖਾਤਰ ਆਪਣੇ ਅਧਿਕਾਰ ਅਤੇ ਅਜ਼ਾਦੀ ਖਾਤਰ ਮਰਦ ਪ੍ਰਧਾਨ ਸਮਾਜ ਨਾਲ ਸਿਰ ਚੁੱਕ ਕੇ ਗੱਲ ਕਰਨ ਦੀ। ਇਥੇ ਜਾਨਵੀ ਨੇ ਇੱਕ ਹੋਰ ਕਾਰਨਾਮਾ ਕਰ ਵਿਖਾਇਆ ਪ੍ਰਧਾਨ ਮੰਤਰੀ

ਨਰਿੰਦਰ ਮੋਦੀ ਨੂੰ ਇਸ ਵਾਰ ੧੫ ਅਗਸਤ ਨੂੰ ਸ੍ਰੀਨਗਰ ਦੇ ਲਾਲ ਚੌਕ ਵਿੱਚ ਤਿਰੰਗਾ ਲਹਿਰਾਉਣ ਅਤੇ ਆਪੋ ਆਪਣੇ ਹਲਕਿਆਂ ਵਿੱਚ ਤਿਰੰਗਾ ਲਹਿਰਾਉਣ ਦਾ ਹੁਕਮ ਸਾਰੇ ਸੰਸਦ ਮੈਂਬਰਾਂ ਨੂੰ ਦੇਣ ਲਈ ਪੱਤਰ ਲਿਖਣ ਦਾ। ਲੁਧਿਆਣਾ ਦੇ ਡੀ. ਏ. ਵੀ. ਸਕੂਲ ਦੀ ਵਿਦਿਆਰਥਣ ਦੇ ਇਸ ਪੱਤਰ ਦਾ ਅਸਰ ਵੀ ਹੋਇਆ। ਪ੍ਰਧਾਨ ਮੰਤਰੀ ਨੇ ਆਪਣੇ ਭਾਸ਼ਣ ਵਿੱਚ ਸੰਸਦ ਮੈਂਬਰਾਂ ਨੂੰ ਅਪੀਲ ਕੀਤੀ ਹੈ।

ਉਸਨੂੰ ਸਾਡੇ ਦੇਸ ਦੇ ਆਗੂਆਂ ਵਿੱਚ ਅਤੇ ਉਹਨਾਂ ਦੀਆਂ ਗਤੀਵਿਧੀਆਂ ਵਿੱਚ ਦੇਸ਼ ਭਗਤੀ ਦੀ ਕਮੀ ਦਾ ਅਹਿਸਾਸ ਹੋਇਆ ਹੈ। ਇਸ ਲਈ ਉਸਨੇ ਪ੍ਰਧਾਨ ਮੰਤਰੀ ਨੂੰ ਪੱਤਰ ਲਿਖ ਕੇ ਖਾਸ ਤੌਰ ਤੇ ਸੰਸਦ ਮੈਂਬਰਾਂ ਅਤੇ ਵਿਧਾਇਕਾਂ ਨੂੰ 15 ਅਗਸਤ ਨੂੰ ਆਪਣੇ ਹਲਕਿਆਂ ਵਿੱਚ ਤਿਰੰਗਾ ਲਹਿਰਾਉਣ ਦੇ ਨਿਰਦੇਸ਼ ਜਾਰੀ ਕਰਨ ਦੀ ਅਪੀਲ ਕਰ ਦਿੱਤੀ। ਜਾਨਵੀ ਨੂੰ 15 ਅਗਸਤ ਨੂੰ ਸ੍ਰੀਨਗਰ ਦੇ ਲਾਲ ਚੌਕ ਵਿੱਚ ਝੰਡਾ ਲਹਿਰਾਉਣ ਤੇ ਅੜੀ ਹੋਈ ਹੈ। ਇਹ ਕਦਮ ਉਸਨੇ ਕਸ਼ਮੀਰ ਵਿੱਚ ਹੋ ਰਹੇ ਤਿਰੰਗੇ ਦੇ ਅਪਮਾਨ ਕਾਰਨ ਉਠਾਂਦਿਆਂ ਤੇ ਸੰਕਲਪ ਲਿਆ। ਉਸਨੇ ਕਿਹਾ ਕਿ ਕਸ਼ਮੀਰ ਦੇ ਖਰਾਬ ਹਾਲਤ ਵੀ ਉਸਦੇ ਕਦਮ ਰੋਕ ਨਹੀਂ ਪਾਉਣਗੇ। ਪੱਤਰ ਰਾਹੀਂ ਉਸਨੇ ਪ੍ਰਧਾਨ ਮੰਤਰੀ ਜੀ ਨੂੰ ਇਸਦੀ ਜਾਣਕਾਰੀ ਭੇਜ ਦਿੱਤੀ ਹੈ। ਉਸਨੇ ਲੁਧਿਆਣਾ ਦੇ ਡੀ. ਸੀ. ਨੂੰ ਵੀ ਜਗਰਾਉਂ ਪੁਲ ਤੇ ਸੌ ਫੁੱਟ ਉੱਚਾ ਤਿਰੰਗਾ ਲਹਿਰਾਉਣ ਦੀ ਇਜ਼ਾਜਤ ਮੰਗੀ ਪਰ ਡੀ. ਸੀ. ਨੇ ਸਰਕਟ ਹਾਊਸ ਵਿੱਚ ਇਸ ਨੂੰ ਲਹਿਰਾਉਣ ਦਾ ਸੁਝਾਅ ਦਿੱਤਾ।

ਇਹ ਲੜਕੀ ਵੀ ਔਰਤ ਵਾਸਤੇ ਮਿਸਾਲ ਹੈ। ਸਿੱਖਣਾ ਚਾਹੀਦਾ ਹੈ ਔਰਤਾਂ ਨੂੰ ਕੁਝ ਇਸ ਲੜਕੀ ਤੋਂ।

ਰੋਜ਼ਮਰਾ ਅਖਬਾਰਾਂ ਵਿੱਚ ਖਬਰਾਂ, ਟੀ. ਵੀ ਤੇ ਬਰੇਕਿੰਗ ਨਿਊਜ਼ ਔਰਤਾਂ ਨਾਲ ਜ਼ਬਰ ਜਿਨਾਹ, ਬਦਸਲੂਕੀ,ਦਾਜ ਕਾਰਨ ਹੱਤਿਆਵਾਂ ਪਤਾ ਨਹੀਂ ਕਿੰਨੀਆਂ ਪੜ੍ਹਨ ਸੁਣਨ ਨੂੰ ਮਿਲਦੀਆਂ ਹਨ। ਇਹ ਸਭ ਕਦੋਂ ਬੰਦ ਹੋਵੇਗਾ, ਜਦ ਤੱਕ ਸਾਡੀਆਂ ਔਰਤਾਂ, ਮਲਾਲਾ, ਕੰਦਲੀ ਬਲੋਚ ਜਾਂ ਫਿਰ ਜਾਨਵੀ ਵਰਗੀਆਂ ਕੁੜੀਆਂ ਵਾਂਗ ਆਪਣੀ ਸੋਚ ਨੂੰ ਨਹੀਂ ਬਦਲਦੀਆਂ। ਕੰਦੀਲ ਦੀ ਬੇਸ਼ੱਕ ਹੱਤਿਆ ਹੋ ਗਈ ਪਰ ਇੱਕ ਨਾ ਇੱਕ ਦਿਨ ਉਸਦੀ ਇਹ ਹੱਤਿਆ ਵੱਡਿਆਂ ਜਲੂਸਾਂ ਦਾ ਰੂਪ ਲੈ ਲਵੇਗੀ। ਜਿਸ ਤਰ੍ਹਾਂ ਅੱਜ ਮਲਾਲਾ ਪੂਰੀ ਦੁਨੀਆਂ ਵਿੱਚ ਜਾਣੀ ਜਾਣ ਲੱਗੀ ਹੈ। ਮਲਾਲਾ ਕੋਈ ਉਪਰੋਂ ਉੱਤਰੀ ਪੈਗੰਬਰ ਨਹੀਂ ਉਹ ਸਾਡੀਆਂ ਔਰਤਾਂ ਵਾਂਗ ਆਮ ਹੈ। ਪਰ ਉਸਨੇ ਦੇਖਿਆ ਸੋਚਿਆ ਤੇ ਸਮਝਿਆ ਫਿਰ ਇਹ ਲੜਾਈ ਲੜਨ ਦਾ ਫੈਸਲਾ ਲਿਆ ਤੇ ਕਾਮਯਾਬ ਵੀ ਰਹੀ।

ਸੁਣਨ ਵਿੱਚ ਆਉਂਦਾ ਹੈ ਕਿ ਦਫਤਰ ਜਾਂ ਹੋਰ ਅਦਾਰਿਆਂ ਜਿੱਥੇ ਔਰਤਾਂ ਨੌਕਰੀ ਕਰਦੀਆਂ ਹਨ, ਉਥੇ ਉਹਨਾਂ ਦਾ ਸ਼ੋਸ਼ਣ ਹੁੰਦਾ ਹੈ। ਕੀ ਕਾਰਨ ਹਨ? ਕਈ ਥਾਵਾਂ ਤੇ

ਵੇਖਿਆ ਗਿਆ ਹੈ ਕਿ ਸੀਨੀਅਰ ਦੁਆਰਾ ਜੂਨੀਅਰ ਔਰਤ ਤੇ ਕਿਸੇ ਨਾ ਕਿਸੇ ਕੰਮ ਕਰਕੇ ਜਾਂ ਜਾਣੀਂ ਅਨਜਾਣੀਂ ਭੁੱਲ ਹੋਣ ਕਾਰਨ ਡਰਾ ਧਮਕਾ ਕੇ ਉਸਦਾ ਫਾਇਦਾ ਉਠਾ ਕੇ ਸ਼ੋਸ਼ਣ ਕਰਦਾ ਹੈ। ਅਜਿਹੇ ਮਾਮਲਿਆਂ ਵਿੱਚ ਸੀਨੀਅਰ ਅੱਗੇ ਹੋਰ ਵੀ ਪੱਖ ਹਨ ਰੱਖਣ ਲਈ ਮੁਆਫੀ ਮੰਗੇ ਜੇ ਨਹੀਂ ਮੰਨਦਾ ਤਾਂ ਤੁਹਾਡਾ ਅਹੁਦਾ ਵੀ ਕੋਈ ਘੱਟ ਨਹੀਂ, ਜੁਰਮਾਨਾ ਹੋਏਗਾ ਜਾਂ ਫਿਰ ਬਦਲੀ ਪਰ ਆਪਣੇ ਆਪ ਨੂੰ ਉਸਦੇ ਅੱਗੇ ਸਮਰਪਣ ਕਰ ਦੇਣਾ ਕੋਈ ਇਸ ਮਸਲੇ ਦਾ ਹੱਲ ਨਹੀਂ, ਸਗੋਂ ਤੁਸੀਂ ਅੱਗੇ ਵਾਸਤੇ ਹੋਰ ਔਰਤਾਂ ਲਈ ਵੀ ਕੰਡੇ ਬੀਜ ਦਿੰਦੀਆਂ ਹੋ। ਜੇਕਰ ਸੀਨੀਅਰ ਦੀ ਕੀਤੀ ਕਰਤੂਤ ਨੂੰ ਉਸੇ ਵਕਤ (ਜਦੋਂ ਉਹ ਤੁਹਾਨੂੰ ਮਜਬੂਰ ਕਰਦਾ ਹੈ ਅਜਿਹਾ ਕਰਨ ਲਈ) ਉਸ ਵਿਰੁੱਧ ਅਵਾਜ਼ ਉਠਾਓ। ਉਸਦੀ ਸ਼ਿਕਾਇਤ ਕਰੋ, ਤੁਸੀਂ ਜ਼ਰਾ ਇੱਕ ਕਦਮ ਅੱਗੇ ਵਧਾਉ। ਹੁਣ ਤਾਂ ਅਜਿਹਾ ਸਮਾਂ ਆ ਗਿਆ ਹੈ ਕਿ ਹਜ਼ਾਰਾਂ ਕਦਮ ਤੁਹਾਡੀ ਮਦਦ ਲਈ ਤੁਹਾਡੇ ਵੱਲ ਨੂੰ ਹੋਣਗੇ।

ਮੇਰੇ ਯਾਦ ਹੈ ਗੱਲ ਸ਼ਾਇਦ 1999 ਦੀ ਹੈ। ਮੈਂ ਸਕੂਲ ਵਿੱਚ ਪੜ੍ਹਦਾ ਸੀ। ਸਾਡੇ ਪ੍ਰਿੰਸੀਪਲ ਨੇ ਸਾਡੀ ਮਹਿਲਾ ਟੀਚਰ ਨਾਲ ਬਦਸਲੂਕੀ ਕੀਤੀ। ਦਲੇਰੀ ਦਾ ਸ਼ਬੂਤ ਦਿੰਦਿਆਂ ਉਹਨਾਂ ਨਾਲ ਉਸ ਪ੍ਰਿੰਸੀਪਲ ਵਿਰੁੱਧ ਵਿਦਿਆਰਥੀ, ਪਿੰਡ ਅਤੇ ਉਤਲੇ ਅਧਿਕਾਰੀ ਮੈਡਮ ਨਾਲ ਖੜ੍ਹੇ ਤੇ ਪ੍ਰਿੰਸੀਪਲ ਵਿਰੁੱਧ ਕਾਰਵਾਈ ਹੋਈ ਤੇ ਸਕੂਲ ਤੱਕ 'ਚੋਂ ਕੱਢ ਦਿੱਤਾ ਗਿਆ। ਮੇਰਾ ਖਿਆਲ ਹੈ ਕਿ ਉਸ ਦਿਨ ਉਸ ਨਾਲ ਐਨੀ ਹੋਈ ਕਿ ਉਸਨੇ ਮੁੜ ਪਿੰਡ ਵੱਲ ਮੂੰਹ ਨਹੀਂ ਕੀਤਾ ਹੋਣਾ। ਇਹ ਕੰਮ ਬਹਾਦਰੀ ਨਾਲ ਹੁੰਦੇ ਹਨ।

ਤੁਸੀਂ ਹੌਸਲਾ ਨਾ ਹਾਰੋ, ਜੇ ਆਪ ਨਹੀਂ ਕਰ ਸਕਦੀਆਂ ਮੂੰਹ ਵਿੱਚ ਜ਼ੁਬਾਨ ਤਾਂ ਹੈ, ਕਿਸੇ ਦੂਜੇ ਨਾਲ ਗੱਲ ਨੂੰ ਸ਼ੇਅਰ ਕਰੋ ਉਸਨੂੰ ਆਪਣੀ ਤਕਲੀਫ ਦੱਸੋ, ਸ਼ਾਇਦ ਉਹੀ ਤੁਹਾਡੇ ਨਾਲ ਹਿੰਮਤ ਨਾਲ ਖੜ੍ਹਾ ਹੋ ਸਕੇ, ਜ਼ਰੂਰੀ ਨਹੀਂ ਕਿ ਔਰਤ ਨੇ ਔਰਤ ਨੂੰ ਹੀ ਦੱਸਣਾ ਹੈ, ਮਰਦਾਂ ਦੀ ਸੋਚ ਵੀ ਕਾਫੀ ਹੱਦ ਤੱਕ ਬਦਲ ਚੁੱਕੀ ਹੈ ਓਹ ਵੀ ਤੁਹਾਡੀ ਮਦਦ ਕਰਨਗੇ। ਜ਼ਰੂਰੀ ਨਹੀਂ ਕਿ ਹਰ ਇਨਸਾਨ ਦੀ ਸੋਚ ਗੰਦੀ ਹੈ। ਗਲਤ ਹੈ, ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ।

ਅਸੀਂ ਨਾਰੀ ਸ਼ਕਤੀ ਦੀ ਗੱਲ ਕਰਦੇ ਹਾਂ। ਤੁਸੀਂ ਟੀ. ਵੀ. ਤੇ ਸੀਰੀਅਲਾਂ ਵਿੱਚ ਕੀ ਵੇਖਦੇ ਹਾਂ। ਕਿਸ ਤਰ੍ਹਾਂ ਇੱਕ ਪਰਿਵਾਰ ਨੂੰ ਪੇਸ਼ ਕੀਤਾ ਜਾਂਦਾ ਹੈ। ਚੰਗਾ ਮਾੜਾ ਇਹ ਸਾਡੀ ਸੋਚ ਤੇ ਨਿਰਭਰ ਕਰਦਾ ਹੈ ਕਿ ਅਸੀਂ ਜੋਵੇਖਿਆ ਹੈ ਉਸਨੂੰ ਕਿਸ ਤਰ੍ਹਾਂ ਲੈਣਾ ਹੈ, ਸਿਖਿਆ ਪ੍ਰਾਪਤ ਕਰਨੀ ਹੈ ਕਿ ਹੋ ਗਲਤੀਆਂ ਉਹ ਕਰਦੇ ਹਨ ਅਸੀਂ ਵੀ ਕਰੀਏ ਜਾਂ ਕਿ ਇਹ ਕੋਸ਼ਿਸ਼ ਕਰੀਏ ਕਿ ਜਿਸ ਕਾਰਨ ਜਾਂ ਜਿਹੜੀ ਗੱਲ ਜਾਂ ਕੰਮ ਕਾਰਨ ਉਸ ਪਰਿਵਾਰ ਵਿੱਚ ਝਗੜਾ ਹੋਇਆ, ਮੈਂ ਉਸਨੂੰ ਆਪਣੇ ਕੰਮ ਵਿੱਚ ਅਜਿਹਾ ਝਗੜਾ ਨਾ ਹੋਣ ਦੇਣਾ ਅਤੇ ਜਿਹੜਾ ਚੰਗਾ ਕੰਮ ਕਾਰਨ ਸੀਰੀਅਲ ਵਿੱਚ ਪਾਤਰਾਂ ਨੂੰ ਸ਼ਾਬਾਸ਼ੀ ਮਿਲਦੀ ਹੈ ਮੈਂ ਅਜਿਹੇ

ਕੰਮ ਕਰਾਂ।

ਮੇਰੀ ਇਸ ਗੱਲ ਨੂੰ ਤੁਸੀਂ ਕਿਸ ਤਰ੍ਹਾਂ ਲੈਂਦੇ ਹੋ ਇਹ ਤੁਹਾਡੇ ਤੇ ਨਿਰਭਰ ਹੈ? ਮੇਰਾ ਕੰਮ ਹੈ ਰਾਹ ਦਿਖਾਉਣਾ, ਉਸ ਰਸਤੇ ਤੇ ਚੱਲਣਾ ਨਾ ਚੱਲਣਾ ਇਹ ਤੁਹਾਡੀ ਮਰਜ਼ੀ ਹੈ ਪਰ ਮੈਂ ਆਪਣੀ ਡਿਊਟੀ ਤੋਂ ਗੈਰ ਹਾਜ਼ਰ ਨਹੀਂ ਹੋ ਸਕਦਾ। ਮੈਂ ਤਾਂ ਜਾਣਾ ਹੀ ਜਾਣਾ ਹੈ, ਜੋ ਕੰਮ ਮੇਰੇ ਜ਼ਿੰਮੇਂ ਲੱਗਾ ਹੈ ਮੈਂ ਕਰਾਂਗਾ ਪਰ ਮੇਰਾ ਫਰਜ਼ ਉਦੋਂ ਸਿਰੇ ਚੜੇਗਾ ਜਦੋਂ ਕੋਈ ਮੇਰੇ ਦੱਸੇ ਰਾਹ ਨੂੰ ਅਪਨਾਏਗਾ ਜਾਂ ਚੁੱਕੇਗਾ ਪਰ ਮੇਰਾ ਨਾਹਰਾ 'ਮੇਰਾ ਅਭਿਮਾਨ ਔਰਤ ਦਾ ਸਨਮਾਨ'।

# ਘਰੇਲੂ ਝਗੜੇ

ਸਾਡੇ ਨਾਲ ਰੋਜ਼ਮਰਾ ਦੀ ਜ਼ਿੰਦਗੀ ਦੀ ਭੱਜ ਦੋੜ ਵਿੱਚ ਕਦੇ ਨਾ ਕਦੇ ਅਜਿਹਾ ਵਾਕਿਆ ਹੋਵੇਗਾ ਨਾ ਜਾਣੇ ਸਾਨੂੰ ਕਿਹੋ ਜਿਹੀ ਸਥਿਤੀ ਦਾ ਸਾਹਮਣਾ ਕਰਨਾ ਪਵੇ।

ਆਮ ਤੌਰ ਤੇ ਫਿਲਮਾਂ, ਟੀ. ਵੀ. ਸੀਰੀਅਲਾਂ ਵਿੱਚ ਵੇਖਦੇ ਹਾਂ ਕਿ ਔਰਤ ਨਾਲ ਝਗੜਾ ਘਰ ਦੀ ਔਰਤ ਹੀ ਸ਼ੁਰੂ ਕਰਦੀ ਹੈ। ਸੱਸ ਨੂੰਹ ਕਹਿ ਲਉ ਜਾਂ ਫਿਰ ਨਣਦ ਭਰਜਾਈ, ਦਰਾਣੀ ਜਠਾਣੀ, ਇਹਨਾਂ ਦੇ ਝਗੜੇ ਨਾ ਖਤਮ ਹੋਣ ਵਾਲੇ ਝਗੜੇ ਹਨ। ਪਤੀ ਪਤਨੀ ਵਿੱਚ ਝਗੜਾ ਵਹਿਮਾਂ ਦਾ ਸ਼ਿਕਾਰ ਹੁੰਦਾ ਹੈ ਜਾਂ ਫਿਰ ਮਾਂ ਭੈਣ ਭਰਜਾਈ ਵਲੋਂ ਭਰੇ ਕੰਨ। ਇਹ ਦੋਹਾਂ ਧਿਰਾਂ ਵਿੱਚ ਹੀ ਔਰਤ ਦਾ ਪੇਕਾ ਪਰਿਵਾਰ ਸ਼ਹਿ ਦੇਣ ਵਿੱਚ ਬਰਾਬਰ ਦਾ ਭਾਈਵਾਲ ਹੁੰਦਾ ਹੈ।

ਗੱਲ ਸ਼ੁਰੂ ਕਰੀਏ ਸੱਸ ਨੂੰਹ ਦੀ। ਉਹ ਸੱਸ ਨੇ ਪਹਿਲਾਂ ਤੋਂ ਆਪਣੀ ਸੱਸ ਵਲੋਂ ਝਗੜਾ ਵਿਰਾਸਤ ਵਿੱਚ ਲਿਆ ਹੁੰਦਾ ਹੈ। ਜਦੋਂ ਉਹ ਆਪ ਕਿਸੇ ਦੀ ਨੂੰਹ ਸੀ। ਕੁਝ ਕਮੀਆਂ ਕਾਰਨ ਹੁੰਦਾ ਝਗੜਾ ਵੱਡਾ ਰੂਪ ਲੈ ਲੈਂਦਾ ਹੈ। ਫਿਰ ਜਦੋਂ ਉਹ ਆਪ ਸੱਸ ਬਣਦੀ ਹੈ, ਉਸਨੂੰ ਆਪਣੀ ਨੂੰਹ ਵਿੱਚ ਕੁਝ ਖਾਮੀਆਂ ਦਿਸਦੀਆਂ ਹਨ, ਤਾਂ ਉਹ ਉਸਨੂੰ ਟੋਕਦੀ ਤੇ ਖਾਮੀਆਂ ਭਰਨ ਦੀ ਕੋਸ਼ਿਸ਼ ਕਰਦੀ ਹੈ। ਚੰਗੀ ਸਿੱਖਿਆ ਦੀ ਮਾਲਕਣ ਨੂੰਹ ਜੇ ਤਾਂ ਸਿਆਣਪ ਨਾਲ ਉਸ ਮਸਲੇ ਨੂੰ ਹੱਲ ਕਰ ਲੈਂਦੀ ਹੈ ਤਾਂ ਆਪਣੀ ਗਲਤੀ ਦਾ ਅਹਿਸਾਸ ਕਰ ਸੱਤ ਬਚਨ ਕਹਿ ਕੇ ਅੱਗੋਂ ਧਿਆਨ ਰੱਖਦੀ ਹੈ ਤਾਂ ਸਭ ਠੀਕ ਹੋ ਜਾਂਦਾ ਹੈ ਪਰ ਜੇ ਨੂੰਹ ਸਮਝਦੀ ਹੈ ਕਿ ਮੈਂ ਸਹੀ ਹਾਂ ਮੇਰੀ ਸੱਸ ਮੇਰੇ ਤੇ ਜਾਣ ਬੁੱਝ ਕੇ ਇਹ ਸਭ ਥੋਪ ਰਹੀ ਹੈ, ਤਾਂ ਮਾਮਲਾ ਵਧਣ ਨਾਲ ਦੋਹਾਂ ਵਿੱਚ ਕੁੜੱਤਣ ਵਧਦੀ ਹੈ। ਇੱਥੇ ਦੋਵਾਂ ਨੂੰ ਸੋਚ ਸਮਝਕੇ ਚੱਲਣਾ ਪਵੇਗਾ। ਜੇਕਰ ਨੂੰਹ ਗੱਲ ਨਹੀਂ ਮੰਨਦੀ ਤਾਂ ਉਸਦੇ ਪਤੀ ਦੁਆਰਾ ਉਸ ਨਾਲ ਝਗੜਾ ਕਲੇਸ਼ ਆਦਿ ਗੰਭੀਰ ਰੂਪ ਲੈ ਲੈਂਦਾ ਹੈ ਜਿਸਦੇ ਨਤੀਜੇ ਸਦਾ ਗਲਤ ਹੀ ਨਿਕਲਦੇ ਹਨ ਜਾਂ ਫਿਰ ਤੈਨੂੰ ਦਾਲ ਸਬਜ਼ੀ ਨੀਂ ਬਣਾਉਣੀ ਆਉਂਦੀ, ਰੋਟੀ ਲਾਹੁਣ ਦਾ ਚੱਜ ਨਹੀਂ, ਵੱਡਿਆਂ ਨਾਲ ਕਿੱਦਾਂ ਗੱਲ ਕਰਨੀ ਹੈ, ਇਹ ਸਲੀਕਾ ਨਹੀਂ ਸਿਖਾਇਆ ਤੇਰੇ ਮਾਂ ਪਿਉ ਨੇ, ਸਜਣਾਂ ਸੰਵਰਨਾ ਤਾਂ ਸਿਖਾਤਾ ਅਕਲ ਮਾਸਾ ਨੀਂ ਦਿੱਤੀ ਆਦਿ ਮਿਹਣੇ ਵੀ ਸੁਣਨ ਨੂੰ ਮਿਲਦੇ ਹਨ। ਜੇ ਅਗੋਂ ਨੂੰਹ ਵੀ ਅਜਿਹਾ ਬੋਲੇ ਤਾਂ ਫਿਰ ਰੱਬ ਹੀ ਰਾਖਾ ਹੁੰਦਾ ਹੈ ਦੋਹਾਂ ਧਿਰਾਂ ਦਾ।

ਪਤੀ ਮਾਰ ਕੁੱਟ ਕਰਦਾ ਹੈ ਮਾਂ ਭੈਣ ਦੇ ਕਹਿਣ ਤੇ ਪਰ ਸੋਚਦਾ ਨਹੀਂ ਗਲਤੀ ਕਿਸਦੀ ਹੈ ਪਰ ਉਸਨੂੰ ਦੋਵਾਂ ਦਾ ਪੱਖ ਪਹਿਲਾਂ ਜਾਨਣਾ ਚਾਹੀਦਾ ਹੈ। ਜਿਸ ਧਿਰ ਦੀ ਗਲਤੀ ਹੈ, ਉਸਦੀ ਪੜਤਾਲ ਕਰਨੀ ਚਾਹੀਦੀ ਹੈ, ਫਿਰ ਜਾ ਕੇ ਮਾਮਲੇ ਨੂੰ ਸਿਆਣਪ ਨਾਲ

ਸੁਲਝਾਇਆ ਜਾਵੇ ਨਾ ਕਿ ਗੱਲ ਸੁਣਦਿਆਂ ਸਾਰ ਪਤਨੀ ਨਾਲ ਮਾਰ ਕੁਟਾਈ ਕਰੇ। ਇਹ ਕੋਈ ਮਸਲੇ ਦਾ ਹੱਲ ਨਹੀਂ। ਸਗੋਂ ਅਜਿਹਾ ਕਰਨ ਨਾਲ ਨੂੰਹ ਦੇ ਮਨ ਵਿੱਚ ਸਹੁਰਾ ਪਰਿਵਾਰ ਵਿਰੁੱਧ ਕੁੜੱਤਣ ਭਰ ਜਾਵੇਗੀ ਜਾਂ ਤਾਂ ਫਿਰ ਉਹ ਇਸ ਸਭ ਦੀ ਆਦੀ ਹੋ ਜਾਵੇਗੀ ਜਾਂ ਫਿਰ ਆਪਣੇ ਨਾਲ ਕੁਝ ਅਜਿਹਾ ਭਾਣਾ ਵਰਤਾਏਗੀ ਕਿ ਉਸਨੂੰ ਸੰਭਾਲਣ ਦਾ ਮੌਕਾ ਹੀ ਨਾ ਮਿਲੇ। ਇੱਥੇ ਦੋਵਾਂ ਨੂੰ ਹੀ ਨਹੀਂ ਬਲਕਿ ਨਨਾਣ ਨੂੰ ਵੀ ਚਾਹੀਦਾ ਹੈ ਕਿ ਮੈਂ ਵੀ ਵਿਆਹ ਕਰਵਾਕੇ ਕਿਸੇ ਘਰ ਜਾਣਾ ਹੈ, ਮੈਂ ਵੀ ਕਿਸੇ ਦੀ ਨੂੰਹ ਬਣਵਾ ਹੈ, ਭਰਜਾਈ ਜਾਂ ਪਤਨੀ ਇਹ ਸਭ ਮੇਰੇ ਤੇ ਵੀ ਲਾਗੂ ਹੋਵੇਗਾ। ਸੱਸ ਨੂੰ ਚਾਹੀਦਾ ਹੈ ਕਿ ਉਹ ਘਰ ਵਿੱਚ ਵੱਡੀ ਹੈ, ਜੇ ਉਸਦੀ ਸੱਸ ਨੇ ਜਾਂ ਮਾਂ ਨੇ ਮੱਤਾਂ ਦਿੱਤੀਆਂ, ਗਲਤ ਕਰਨ ਤੇ ਟੋਕਿਆ ਤਾਂ ਉਹ ਆਪਣੀ ਧੀ ਨੂੰ ਅਤੇ ਨੂੰਹ ਨੂੰ ਤੱਕੜੀ ਦੇ ਦੋਹਾਂ ਪਲੜਿਆਂ ਵਿੱਚ ਬਰਾਬਰ ਤੋਲੇ, ਇੱਕੋ ਨਿਗਾਹ ਨਾਲ ਵੇਖੇ ਕਿ ਜੇ ਮੇਰੇ ਘਰ ਨੂੰਹ ਆਈ ਹੈ ਤਾਂ ਮੇਰੀ ਧੀ ਨੇ ਵੀ ਨੂੰਹ ਬਣਕੇ ਜਾਣਾ ਹੈ। ਜੇ ਅੱਜ ਮੈਂ ਆਪਣੀ ਨੂੰਹ ਨਾਲ ਚੰਗਾ ਸਲੀਕਾ ਵਰਤਾਂ ਤਾਂ ਦੂਜੇ ਘਰ ਜਾ ਕੇ ਮੇਰੀ ਧੀ ਵੀ ਆਪਣੀ ਸੱਸ ਤੋਂ ਇਹੀ ਆਸ ਰੱਖੇਗੀ। ਇਹ ਸੋਚ ਅਪਨਾਈਏ। ਪਰ ਜੇ ਝਗੜੇ ਵਾਲੇ ਰੋਜ ਸੀਨ ਆਪਣੀ ਧੀ ਸਾਹਮਣੇ ਨੂੰਹ ਦੀ ਬਦਨਾਮੀ, ਸਰੀਕੇ ਵਿੱਚ, ਗਲੀ ਮੁਹੱਲੇ ਵਿੱਚ ਰਿਸ਼ਤੇਦਾਰਾਂ ਵਿੱਚ ਉਸਦੀ ਭੰਡੀ ਕਰਨੀ ਹੈ ਤਾਂ ਉਸਦੀ ਧੀ ਇਹ ਸਭ ਵਿਰਾਸਤ ਵਿੱਚ ਲੈ ਕੇ ਜਾਵੇਗੀ। ਉਹ ਵੀ ਆਪਣੇ ਸਹੁਰੇ ਪਰਿਵਾਰ ਤੋਂ ਇਹੀ ਆਸ ਰੱਖੇਗੀ ਪਰ ਜੇਕਰ ਚੰਗੇ ਵਿਚਾਰਾਂ ਦੀ ਮਾਲਕਣ ਹੋਵੇਗੀ ਤਾਂ ਮਾਂ ਨੂੰ ਵੀ ਸਮਝਾਏਗੀ, ਭਰਾ ਨੂੰ ਵੀ ਅਤੇ ਭਰਜਾਈ ਨੂੰ ਕਹਿਣ ਦਾ ਹੱਕ ਰੱਖਦੀ ਹੈ ਕਿ ਕੀ ਜਾਇਜ਼ ਹੈ ਜਾਂ ਨਜ਼ਾਇਜ ਹੈ। ਉਹ ਭਰਾ ਨੂੰ ਵੀ ਸਮਝਾਵੇ ਕਿ ਪਹਿਲਾਂ ਗੱਲ ਨੂੰ ਘੋਖੇ ਤੇ ਫਿਰ ਉਸਤੇ ਅਮਲ ਕਰੇ।

ਇਹ ਝਗੜੇ ਤਲਾਕ ਦਾ ਕਾਰਨ ਬਣਦੇ ਹਨ ਜਾਂ ਫਿਰ ਆਤਮ ਹੱਤਿਆ। ਪਤੀ ਪਤਨੀ ਵਿੱਚ ਝਗੜਾ ਵੀ ਮਾਮੂਲੀ ਗੱਲ ਨਹੀਂ ਇੱਕ ਦੂਜੇ ਤੇ ਵਿਸ਼ਵਾਸ, ਸੁੱਖ ਨਾਲ ਜ਼ਿੰਦਗੀ ਕਟਾ ਦਿੰਦਾ ਹੈ ਪਰ ਇੱਕ ਦੂਜੇ ਤੇ ਸ਼ੱਕ ਦੁੱਖਾਂ ਦਾ ਕਾਰਨ ਬਣਦਾ ਹੈ। ਪਤਨੀ ਦੁਆਰਾ ਪਤੀ ਤੇ ਲੇਟ ਆਉਣ, ਕਿੱਥੇ ਗਏ, ਕੀ ਕੀਤਾ, ਕਾਹਤੋਂ ਲੇਟ ਆਏ, ਘੱਟ ਰੋਟੀ ਖਾਣੀ, ਤਨਖਾਹ ਘੱਟ ਕਿਉਂ ਮਿਲੀ, ਕਿੱਥੇ ਗਏ, ਕਿੱਥੇ ਖਰਚ ਕੀਤੀ ਅਜਿਹੇ ਸਵਾਲ ਕਈ ਵਾਰ ਭਿਅੰਕਰ ਰੂਪ ਧਾਰ ਲੈਂਦੇ ਹਨ।

ਪਤੀ ਵਲੋਂ ਫੋਨ ਆਉਣ ਤੇ ਕੀਹਦਾ ਫੋਨ, ਕੀ ਗੱਲ ਕੀਤੀ, ਫਲਾਣੇ ਨਾਲ ਕਿਉਂ ਬੋਲੀ, ਕੁਝ ਮੰਗਣ ਤੇ ਟਾਲ ਮਟੋਲ, ਲੋੜਾਂ ਦੀ ਪੂਰਤੀ ਨਾ ਕਰਨਾ, ਝੂਠ ਬੋਲਣਾ, ਸੱਚੀ ਗੱਲ ਨਾ ਦੱਸਣਾ, ਗੱਲ ਗੱਲ ਤੇ ਸ਼ੱਕ ਕਰਨਾ ਵੀ ਬਹੁਤ ਵੱਡਾ ਕਾਰਨ ਬਣਦਾ ਹੈ। ਪਤਨੀ ਨੂੰ ਸ਼ਾਇਦ ਇਹ ਹੁੰਦਾ ਹੈ ਕਿ ਮੇਰੇ ਵਿਰੁੱਧ ਮੇਰੀ ਸੱਸ ਸਹੁਰਾ ਜਾਂ ਨਨਾਣ ਦਰਾਣੀ ਜਠਾਣੀ ਮੇਰੇ ਪਤੀ ਨੂੰ ਭਟਕਾਉਂਦੇ ਹਨ ਤਾਂ ਸਾਰਿਆਂ ਪ੍ਰਤੀ ਸਮੇਤ ਪਤੀ ਉਸਦੇ ਮਨ ਕੁੜੱਤਣ ਭਰਦੀ ਹੈ ਜੋ

ਕਿ ਸਹੀ ਨਹੀਂ ਹੈ।

ਔਰਤ ਵਲੋਂ ਝਗੜਾ ਕਰਨ ਤੇ ਪਤੀ ਸਹੁਰੇ ਪਰਿਵਾਰ ਨੂੰ ਕੋਸਦਾ ਹੈ। ਤੈਨੂੰ ਮੱਤ ਨੀਂ ਦਿੱਤੀ ਪੁੱਠੀਆਂ ਮੱਤਾਂ ਦਿੰਦੇ ਹਨ, ਫਲਾਣਾਂ ਫਲਾਣਾਂ ਆਪਣਿਆਂ ਦੀ ਹੁੰਦੀ ਬਦਨਾਮੀ ਵੇਖ ਔਰਤ ਵੀ ਬਰਾਬਰ ਝਗੜੇ ਦੀ ਭਾਈਵਾਲ ਬਣ ਜਾਂਦੀ ਹੈ। ਪਤੀ ਸ਼ਰਾਬ ਪੀ ਕੇ ਆਉਂਦਾ ਅਤੇ ਮਾਰ ਕੁਟਾਈ ਕਰਦਾ ਹੈ। ਸ਼ਰਾਬ ਤੋਂ ਇਲਾਵਾ ਹੋਰ ਨਸ਼ੇ ਕਰਦਾ, ਜਿਸ ਨਾਲ ਜ਼ਿੰਦਗੀ ਵਿੱਚ ਤਨਾਅ ਪੈਦਾ ਹੁੰਦਾ ਹੈ। ਪਤਨੀ ਨੂੰ ਬਰਾਬਰ ਸੁੱਖ ਨਾ ਦੇਣ ਕਰਕੇ ਵੀ ਤਲਾਕ ਹੁੰਦੇ ਹਨ। ਔਰਤ ਪਿਆਰ ਦਾ ਸੋਮਾ ਹੈ। ਕਿੰਨਾ ਵੀ ਦੁੱਖ ਕਿਉਂ ਨਾ ਹੋਵੇ ਪਰ ਮੂੰਹ ਤੋਂ ਹਾਸਾ ਨਹੀਂ ਜਾਂਦਾ ਫਿਰ ਵੀ ਹੱਸ ਕੇ ਸਭ ਸਹਿ ਲੈਂਦੀ ਹੈ ਪਰ ਜੇ ਪਤੀ ਔਰਤ ਨੂੰ ਪਿਆਰ ਹੀ ਨਹੀਂ ਕਰ ਸਕਦਾ ਤਾਂ ਉਹ ਆਪਣਾ ਜੀਵਨ ਵਿਅਰਥ ਸਮਝਦੀ ਹੈ। ਰੋਟੀ ਦਾ ਕੀ ਹੈ ਬਾਹਰ ਹੋਟਲਾਂ ਵਿੱਚ ਘਰ ਨਾਲੋਂ ਵਧੀਆ ਮਿਲਦੀ ਹੈ। ਪਰ ਬਾਹਰ ਪਤਨੀ ਦਾ ਪਿਆਰ ਤੁਹਾਡੀ ਫਿਕਰ, ਦੁੱਖ ਸੁੱਖ ਦਾ ਹਾਮੀ ਕੋਈ ਨਹੀਂ ਮਿਲਦਾ। ਕੀ ਹੋਇਆ ਜੇ ਵਧੀਆ ਪ੍ਰੈਸ ਨਹੀਂ ਹੋਈ ਕੱਪੜਿਆ ਨੂੰ ਜਿਹੜੇ ਬਾਹਰ ਕਰੀਜਾਂ ਬਣਾਈ ਫਿਰਦੇ ਹਨ ਉਹ ਹੈਗੇ ਵੀ ਇਕੱਲੇ ਹੀ ਹਨ।



ਇਸ ਪੁਸਤਕ ਰਾਹੀਂ ਮੈਂ ਸਮਾਜ ਨੂੰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਕਿਸ ਤਰ੍ਹਾਂ ਅੱਜ ਦੀ ਔਰਤ ਉਨੱਤਰ ਸਾਲ ਪਹਿਲਾਂ ਅਜ਼ਾਦ ਹੋਏ ਹਿੰਦੋਸਤਾਨ ਵਿੱਚ ਜ਼ਿੰਦਗੀ ਜੀਅ ਰਹੀ ਹੈ। ਅਸੀ ਅਜ਼ਾਦ ਤਾਂ ਹੋ ਗਏ ਪਰ ਔਰਤ ਦੀ ਜ਼ਿੰਦਗੀ ਪਹਿਲਾਂ ਨਾਲੋਂ ਵੀ ਬਦਤਰ ਹੋ ਗਈ ਹੈ। ਇਨਸਾਨ ਜਿਵੇਂ-ਜਿਵੇਂ ਤਰੱਕੀ ਦੀਆਂ ਪੁਲਾਂਘਾ ਪੁੱਟਦਾ ਹੀ ਜਾ ਰਿਹਾ ਹੈ, ਪਰ ਅਨਮੋਲ ਰਿਸ਼ਤਾ ਜੋ ਔਰਤ ਨਾਲ ਬਣਦਾ ਹੈ, ਉਹ ਉਸ ਦੇ ਕਿਰਦਾਰ ਨੂੰ ਨਿੰਦਨ ਤੋਂ ਸਿਵਾਏ ਉਸ ਦੀ ਵਰਤੋਂ ਅਜਿਹੀਆਂ ਲੋੜਾਂ ਲਈ ਕਰਨਾ, ਜਿਸ ਨਾਲ ਉਸ ਦੇ ਕਿਰਦਾਰ ਨੂੰ ਠੇਸ ਪਹੁੰਚਦੀ ਹੈ, ਜਰਾਂ ਵੀ ਸੰਕੋਚ ਨਹੀਂ ਕਰਦਾ।

ਮੈਂ ਉਹ ਲਿਖਿਆ ਜੋ ਵੇਖਿਆ, ਸੁਣਿਆ ਅਤੇ ਹੰਡਾਇਆ। ਮੈਂ ਸੱਚ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਬਹੁਤ ਕੁੱਝ ਲਿਖਿਆ ਅਤੇ ਬਹੁਤ ਕੁੱਝ ਜਾਣ-ਬੁਝ ਕੇ ਛੱਡਣਾ ਪਿਆ। ਮੈਂ ਕਿਸੇ ਨੂੰ ਸਮਝਾ ਤਾਂ ਨਹੀਂ ਸਕਦਾ, ਪਰ ਬੇਨਤੀ ਜ਼ਰੂਰ ਕਰ ਸਕਦਾ ਹਾਂ। ਜੋ ਕਿ ਮੈਂ ਇਸ ਪੁਸਤਕ ਦੇ ਰੂਪ ਵਿੱਚ ਕੀਤੀ ਹੈ। ਆਸ ਕਰਦਾ ਹਾਂ ਕਿ ਤੁਸੀਂ ਇਸ ਪੁਸਤਕ ਨੂੰ ਪਿਆਰ ਕਰੋਗੇ।

ਸੁਖਦੇਵ ਸਿੰਘ ਚੁੰਨੀ